ਸਾਡਾ ਵਿਰਸਾ ਸੀਰੀਜ਼

# ਪੰਜਾਬ ਦੇ ਲੋਕ ਨਾਚ



ਭਾਸ਼ਾ ਵਿਭਾਗ, ਪੰਜਾਬ

Digitized by Panjab Digital Library / www.panjabdigilib.org

*PUNJAB DE LOK NACH (In Punjabi)*

Balbir Singh Momi

ਪੰਜਾਬ ਦੇ ਲੋਕ ਨਾਚ

ਬਲਬੀਰ ਸਿੰਘ ਮੋਮੀ

© ਭਾਸ਼ਾ ਵਿਭਾਗ ਪੰਜਾਬ

ਪਹਿਲੀ ਐਡੀਸ਼ਨ : 1981
ਦੂਜੀ ਐਡੀਸ਼ਨ : 1995
ਕਾਪੀਆਂ : 5000
ਮੁਲ : 11 ਰੁਪਏ 00 ਪੈਸੇ

ਪ੍ਰਕਾਸ਼ਕ : ਡਾਇਰੈਕਟਰ,ਭਾਸ਼ਾ ਵਿਭਾਗ ਪੰਜਾਬ
ਛਾਪਕ : ਭਾਰਤੀਜ ਇਲੈਕਟ੍ਰਿਕ ਪ੍ਰੈਸ, 4 ਸ਼ਿਵਾਜੀ ਪਾਰਕ, ਜਲੰਧਰ
ਰਾਹੀਂ : ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ ਵਿਭਾਗ,ਪੰਜਾਬ

Digitized by Panjab Digital Library / www.panjabdigilib.org

## ਦੋ ਸ਼ਬਦ

ਬੱਚਿਆਂ ਦੇ ਗਿਆਨ ਵਿਚ ਵਾਧਾ ਕਰਨ ਲਈ ਭਾਸ਼ਾ ਵਿਭਾਗ ਪੰਜਾਬ ਨੇ 33 ਸੀਰੀਜ਼ ਅਧੀਨ ਪੁਸਤਕਾਂ ਛਾਪਣ ਦਾ ਕੰਮ ਆਰੰਭ ਕੀਤਾ ਹੋਇਆ ਹੈ । 'ਪੰਜਾਬ ਦੇ ਲੋਕ ਨਾਚ' ਪੁਸਤਕ 'ਸਾਡਾ ਵਿਰਸਾ' ਸੀਰੀਜ਼ ਦੀ ਇਕ ਪੁਸਤਕ ਹੈ ।

ਲੋਕ ਨਾਚ ਤੇ ਲੋਕ ਗੀਤ ਕਿਸੇ ਕੌਮ ਦੇ ਸਭਿਆਚਾਰ ਦੀ ਮੂੰਹ ਬੋਲਦੀ ਤਸਵੀਰ ਹੁੰਦੇ ਹਨ । ਪੰਜਾਬ ਦੇ ਨਾਚਾਂ ਤੋਂ ਹੀ ਇਨ੍ਹਾਂ ਦੇ ਖੁਲ੍ਹੇ ਡੁਲ੍ਹੇ ਸੁਭਾਅ ਅਤੇ ਬਹਾਦਰੀ ਬਾਰੇ ਜਾਣਿਆ ਜਾ ਸਕਦਾ ਹੈ ।

ਪੰਜਾਬ ਦੇ ਗੱਭਰੂਆਂ ਨੇ ਜਦੋਂ ਆਪਣੀ ਅਥਾਹ ਖੁਸ਼ੀ ਦਾ ਪ੍ਰਗਟਾਵਾ ਕਰਨਾ ਹੋਵੇ ਤਾਂ ਉਹ ਪੰਜਾਬ ਦੇ ਪ੍ਰਸਿੱਧ ਲੋਕ ਨਾਚਾਂ ਜਿਵੇਂ ਭੰਗੜਾ, ਗਿੱਧਾ, ਕਿੱਕਲੀ, ਝੂੰਮਰ,ਢੁਟਕੀ ਤੇ ਲੁੱਡੀ ਆਦਿ ਰਾਹੀਂ ਕਰਦੇ ਰਹੇ ਹਨ ।

ਫੌਜੀ, ਜਦ ਜੰਗ ਜਿੱਤ ਕੇ ਆਉਂਦਾ ਹੈ, ਜੱਟ ਜਦ ਮੇਲੇ ਜਾਂਦਾ ਹੈ ਜਾਂ ਜਦ ਉਸਦੀ ਫ਼ਸਲ ਪੱਕਦੀ ਹੈ, ਮੁੰਡੇ ਤੇ ਕੁੜੀਆਂ ਜਦ ਕਿਸੇ ਖੁਸ਼ੀ ਦਾ ਪ੍ਰਗਟਾਵਾ ਕਰਦੇ ਹਨ ਤਾਂ ਉਹ ਇਨ੍ਹਾਂ ਲੋਕ ਨਾਚਾਂ ਰਾਹੀਂ ਹੀ ਕਰਦੇ ਹਨ ।

ਇਸ ਪੁਸਤਕ ਵਿਚ ਪੰਜਾਬ ਦੇ ਲੋਕ ਨਾਚਾਂ ਦਾ ਪਿਛੋਕੜ ਦਸ ਕੇ, ਪੂਰਬੀ ਤੇ ਪੱਛਮੀ ਪੰਜਾਬ ਦੇ ਕੁਝ ਲੋਕ ਨਾਚਾਂ ਬਾਰੇ ਬੱਚਿਆਂ ਨੂੰ ਆਪਣੇ ਅਮੀਰ ਵਿਰਸੇ ਤੋਂ ਜਾਣੂ ਕਰਵਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ।

ਇਹ ਪੁਸਤਕ 14 ਤੋਂ 17 ਸਾਲ ਦੇ ਬੱਚਿਆਂ ਨੂੰ ਮੁੱਖ ਰੱਖ ਕੇ ਲਿਖਵਾਈ ਗਈ ਹੈ । ਇਸ ਪੁਸਤਕ ਦੀ ਪਹਿਲੀ ਐਡੀਸ਼ਨ 1981 ਵਿਚ ਪ੍ਰਕਾਸ਼ਿਤ ਕੀਤੀ ਗਈ ਸੀ । ਪਾਠਕਾਂ ਦੀ ਮੰਗ ਨੂੰ ਮੁੱਖ ਰੱਖ ਕੇ ਹੁਣ ਇਸ ਪੁਸਤਕ ਦੀ ਦੂਜੀ ਐਡੀਸ਼ਨ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ਮੈਨੂੰ ਪੂਰਨ ਆਸ ਹੈ ਕਿ ਸਿਆਣੇ ਬੱਚੇ ਅਤੇ ਅਧਿਆਪਕ ਇਸ ਪੁਸਤਕ ਤੋਂ ਪੂਰਾ ਪੂਰਾ ਲਾਭ ਉਠਾਉਣਗੇ ।

ਅਜੀਤ ਸਿੰਘ ਕੱਕੜ
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ

Digitized by Panjab Digital Library / www.panjabdigilib.org

# ਤਤਕਰਾ



Digitized by Panjab Digital Library | www.panjabdigilib.org

ਕਾਂਡ 1

# ਲੋਕ-ਨਾਚ ਕੀ ਹੈ ?

ਨਾਚ ਮਨੁੱਖ ਦੇ ਜਨਮ ਨਾਲ ਹੀ ਹੋਂਦ ਵਿਚ ਆਏ । ਨਿਰਾ ਇਹੀ ਨਹੀਂ ਮਨੁੱਖੀ ਵਿਕਾਸ ਤੋ ਪਹਿਲਾਂ ਵੀ ਜਦੋਂ ਕਿ ਇਸ ਸ੍ਰਿਸ਼ਟੀ ਉਪਰ ਸਿਰਫ਼ ਕੁਦਰਤ ਰਾਣੀ ਦਾ ਹੀ ਰਾਜ ਹੁੰਦਾ ਸੀ, ਉਦੋਂ ਵੀ ਨਾਚ ਦੀ ਝਲਕ ਸਾਨੂੰ ਕੁਦਰਤ ਵਿਚੋਂ ਮਿਲਦੀ ਸੀ । ਮਸਤ ਪੌਣ ਵਿਚ, ਰੁੱਖਾਂ ਤੇ ਬੂਟਿਆਂ ਦੀਆਂ ਟਹਿਣੀਆਂ ਜਦੋਂ ਝੂਮਦੀਆਂ ਹਨ ਤਾਂ ਉਹ ਕਿਸੇ ਅਥਾਹ ਮਸਤੀ ਵਿਚ ਨੱਚਦੀਆਂ ਪ੍ਰਤੀਤ ਹੁੰਦੀਆਂ ਹਨ । ਪਸ਼ੂ-ਪੰਛੀਆਂ ਦੀ ਵੀ ਇਹੀ ਹਾਲਤ ਸੀ । ਆਪਣੀ ਮੁਢਲੀ ਅਵਸਥਾ ਵਿਚ ਜਦੋਂ ਕੋਈ ਬੱਚਾ ਕਿਸੇ ਖੁਸ਼ੀ ਜਾਂ ਮਸਤੀ ਵਿਚ ਹੱਥ ਪੈਰ ਮਾਰਦਾ ਹੈ ਤਾਂ ਉਹ ਵੀ ਇਕ ਪ੍ਰਕਾਰ ਦੀ ਨਾਚ-ਅਵਸਥਾ ਹੀ ਹੁੰਦੀ ਹੈ

ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਨਾਚ ਮਨ ਦੀ ਉਹ ਅਵਸਥਾ ਹੈ ਜਦੋਂ ਮਨੁੱਖ ਜਾਂ ਕੋਈ ਜੀਵ ਜੰਤੂ ਆਪਣੇ ਮਨੋਭਾਵਾਂ ਤੋਂ ਬੇਕਾਬੂ ਹੋ ਕੇ ਆਪਣੇ ਅੰਗ ਕਿਸੇ ਐਸੀ ਮੁਦਰਾ ਵਿਚ ਹਿਲਾਉਂਦਾ ਹੈ ਜੋ ਉਸ ਦੇ ਆਪਣੇ ਲਈ ਤ੍ਰਿਪਤੀ ਤੇ ਖੁਸ਼ੀ ਅਤੇ ਵੇਖਣ ਵਾਲਿਆਂ ਲਈ ਮਨੋਰੰਜਨ ਬਣ ਜਾਂਦੀ ਹੈ । ਇੰਜ ਨਾਚ ਮਨੁੱਖ ਜਾਂ ਕਿਸੇ ਜੀਵ ਜੰਤੂ ਦੇ ਸਾਰੇ ਜੀਵਨ ਵਿਚ ਹਰ ਉਸ ਘੜੀ ਨਾਲ ਸਬੰਧਤ ਹੈ ਜਿਸ ਨਾਲ ਉਸ ਦੀ ਖੁਸ਼ੀ ਤੇ ਮਸਤੀ ਜੁੜੀ ਹੋਈ ਹੁੰਦੀ ਹੈ । ਇਤਿਹਾਸ ਗਵਾਹ ਹੈ ਕਿ ਨਾਚ ਮਨੁੱਖ ਦੀ ਸਦਾ ਹੀ ਇਕ ਪ੍ਰਭਾਵਸ਼ਾਲੀ ਬੋਲੀ ਰਿਹਾ ਹੈ । ਸੰਸਾਰ ਦੇ ਇਤਿਹਾਸ ਤੋਂ ਸਾਨੂੰ ਪਤਾ ਲਗਦਾ ਹੈ ਕਿ ਪੁਰਾਣੇ ਸਮਿਆਂ ਵਿਚ ਦੇਵੀ ਦੇਵਤਿਆਂ ਨੂੰ ਖੁਸ਼ ਕਰਨ ਲਈ ਅਤੇ ਕੁਦਰਤ ਦੀਆਂ ਬਲਵਾਨ ਸ਼ਕਤੀਆਂ ਜਿਵੇਂ ਸੂਰਜ, ਪੌਣ, ਪਾਣੀ, ਚੰਨ ਆਦਿ ਨੂੰ ਰਿਝਾਉਣ ਲਈ ਲੋਕ ਨੱਚਿਆ ਕਰਦੇ ਸਨ । ਪੁਜਾਰੀ ਵੀ ਆਪਣੇ ਦੇਵਤਿਆਂ ਨੂੰ ਰਿਝਾਉਣ ਲਈ ਉਨ੍ਹਾਂ ਦੇ ਬੁੱਤਾਂ ਅਗੇ ਨ੍ਰਿਤ ਕਰਦੇ ਸਨ । ਇਹੋ ਨ੍ਰਿਤ ਪਿਛੋਂ ਦੇਵ-ਦਾਸੀਆਂ ਨੇ ਅਪਣਾ ਲਿਆ । ਸੰਸਾਰ ਦੇ ਦੂਜੇ ਦੇਸ਼ਾਂ ਵਿਚ ਵੀ ਇਹੀ ਰੁਚੀ ਪ੍ਰਧਾਨ ਰਹੀ ਹੈ ।

ਪੁਰਾਣੇ ਸਮਿਆਂ ਵਿਚ ਜਦੋਂ ਮਨੁੱਖ ਕੋਈ ਸ਼ਿਕਾਰ ਮਾਰ ਕੇ ਆਉਂਦਾ ਜਾਂ ਕੋਈ ਜਿੱਤ ਪ੍ਰਾਪਤ ਕਰਦਾ ਜਾਂ ਕਿਤੇ ਕਿਸੇ ਸਮਾਜਕ ਇਕੱਠ ਵਿਚ ਕੋਈ ਜਸ਼ਨ ਮਨਾ ਰਿਹਾ ਹੁੰਦਾ ਤਾਂ ਉਹ ਆਪਣੀ ਖੁਸ਼ੀ ਨੂੰ ਪ੍ਰਗਟਾਉਣ ਲਈ ਨਾਚ ਦਾ ਹੀ ਸਹਾਰਾ ਲੈਂਦਾ ਸੀ । ਅੱਜਕਲ੍ਹ ਵੀ ਇਹੀ ਰੁਚੀ ਪਹਿਲਾਂ ਨਾਲੋਂ ਵਧੇਰੇ ਪ੍ਰਬਲ ਹੋ ਕੇ ਵੇਖਣ ਵਿਚ ਆਉਂਦੀ ਹੈ।

Digitized by Panjab Digital Library / www.panjabdigilib.org

ਜਦੋਂ ਅਸੀਂ ਕੋਈ ਜਿੱਤ ਪ੍ਰਾਪਤ ਕਰਦੇ ਹਾਂ, ਮੇਲੇ ਜਾਂ ਤਿਉਹਾਰ ਮਨਾਉਂਦੇ ਹਾਂ, ਵਿਆਹ ਸ਼ਾਦੀ ਜਾਂ ਕੋਈ ਖੁਸ਼ੀ ਦੀ ਰਸਮ ਅਦਾ ਕਰਦੇ ਹਾਂ ਜਾਂ ਕਿਸੇ ਅਵਸਥਾ ਵਿਚ ਅਚਾਨਕ ਹੀ ਖੁਸ਼ ਹੋ ਉਠਦੇ ਹਾਂ ਤਾਂ ਉਸ ਖੁਸ਼ੀ ਨੂੰ ਅਸੀਂ ਅੱਡੋ ਅੱਡ ਮੁਦਰਾਵਾਂ ਵਿਚ ਨਾਚਾਂ ਰਾਹੀਂ ਪ੍ਰਗਟ ਕਰਦੇ ਹਾਂ । ਇਸ ਦਾ ਮਤਲਬ ਇਹ ਹੈ ਕਿ ਜਦੋਂ ਮਨੁੱਖ ਨੱਚਦਾ ਹੈ ਤਾਂ ਉਹ ਇਸ ਕਲਾ ਰਾਹੀਂ ਵੇਖਣ ਵਾਲਿਆਂ ਨਾਲ ਆਪਣੀ ਡੂੰਘੀ ਸਾਂਝ ਪਾਉਂਦਾ ਹੈ ਕਿਉਂਕਿ ਉਹ ਉਸ ਵੇਲੇ ਕਿਸੇ ਬਾਹਰਮੁਖੀ ਹਾਲਤ ਦਾ ਬਿਆਨ ਨਹੀਂ ਕਰ ਰਿਹਾ ਹੁੰਦਾ ਸਗੋਂ ਆਪਣੇ ਅੰਦਰ ਦੇ ਟੁੰਬ ਰਹੇ ਜਜ਼ਬਿਆਂ ਦਾ ਪ੍ਰਗਟਾਵਾ ਕਰ ਰਿਹਾ ਹੁੰਦਾ ਹੈ ।

ਲੋਕ-ਨਾਚ ਕਿਸੇ ਵੀ ਦੇਸ਼ ਦੀ ਕੌਮੀ ਅਤੇ ਸਮਾਜੀ ਏਕਤਾ ਦੇ ਚਿੰਨ੍ਹ ਹੁੰਦੇ ਹਨ ਅਤੇ ਇਕੋ ਸਮੇਂ ਵੱਖ ਵੱਖ ਧਰਮਾਂ ਅਤੇ ਅੱਡੋ ਅੱਡ ਉਮਰ ਦੀਆਂ ਔਰਤਾਂ, ਮਰਦਾਂ ਤੇ ਬੱਚਿਆਂ ਲਈ ਇਕੋ ਜਿੰਨੀ ਖਿੱਚ ਰੱਖਦੇ ਹਨ, ਜਿਵੇਂ ਪੰਜਾਬ ਵਿਚ ਬਹੁਤ ਸਾਰੇ ਅਜਿਹੇ ਤਿਉਹਾਰ ਹਨ ਜਿੱਥੇ ਇਸਤਰੀਆਂ ਤੇ ਪੁਰਸ਼ ਆਪੋ ਆਪਣੀ ਖੁਸ਼ੀ ਦੇ ਭਾਵ ਪ੍ਰਗਟ ਕਰਨ ਲਈ ਨੱਚ ਉਠਦੇ ਹਨ । ਢੋਲ ਦਾ ਡੱਗਾ ਵਜਦਾ ਹੈ ਜਾਂ ਕਿਸੇ ਗੀਤ ਸੰਗੀਤ ਦੀ ਲੈਅ ਸੁਰ ਉਭਰਦੀ ਹੈ, ਤਾਂ ਕੀ ਬੁੱਢਾ ਤੇ ਕੀ ਜਵਾਨ ਬੇਕਾਬੂ ਹੋ ਕੇ ਨੱਚਣ ਲਈ ਬੇਤਾਬ ਹੋ ਉਠਦਾ ਹੈ । ਪ੍ਰਸਿਧ ਪੰਜਾਬੀ ਕਵੀ ਧਨੀ ਰਾਮ ਚਾਤ੍ਰਿਕ ਨੇ ਇਸ ਅਵਸਥਾ ਨੂੰ ਦ੍ਰਿਸ਼ਟਮਾਨ ਕਰਨ ਲਈ ਠੀਕ ਹੀ ਕਿਹਾ ਹੈ :-

ਜਦ ਰਾਤ ਚਾਨਣੀ ਖਿੜਦੀ ਹੈ,
ਕੋਈ ਰਾਗ ਇਲਾਹੀ ਛਿੜਦਾ ਹੈ ।
ਗਿੱਧੇ ਨੂੰ ਲੋਹੜਾ ਆਉਂਦਾ ਹੈ,
ਜੋਬਨ ਤੇ ਬਿਰਹਾ ਭਿੜਦਾ ਹੈ ।

ਪੰਜਾਬਣ ਮੁਟਿਆਰਾਂ ਤਾਂ ਅਜਿਹੀਆਂ ਖੁਲ੍ਹ-ਦਿਲੀਆਂ ਅਤੇ ਅਜਿਹੇ ਲੋਕ-ਨਾਚ ਨੱਚਣ ਦੀਆਂ ਸ਼ੌਕੀਨ ਗਿਣੀਆਂ ਜਾਂਦੀਆਂ ਹਨ ਕਿ ਉਹ ਤਾਂ ਆਪਣੇ ਹਰਮਨ ਪਿਆਰੇ ਨਾਚ ਗਿੱਧੇ ਨੂੰ ਜਾਣੋ ਵਾਜਾਂ ਮਾਰ ਮਾਰ ਕੇ ਬੁਲਾ ਲੈਂਦੀਆਂ ਹਨ :-

ਗਿੱਧਿਆ ਪਿੰਡ ਵੜ ਵੇ,
ਲਾਂਭ ਲਾਂਭ ਨਾ ਜਾਈਂ ।

ਇੰਜ ਹੀ ਸਾਡੇ ਹਸਦੇ ਰਸਦੇ ਪੰਜਾਬੀ ਲੋਕ ਹਰ ਸਮੇਂ ਕੋਈ ਨਾ ਕੋਈ ਲੋਕ-ਨਾਚ ਨੱਚਣ ਲਈ ਬਹਾਨਾ ਲੱਭ ਹੀ ਲੈਂਦੇ ਹਨ । ਲੋਕ-ਨਾਚ ਨੱਚਣ ਦੀ ਦਾਤ ਸ਼ਾਇਦ ਪੰਜਾਬੀਆਂ ਨੂੰ ਵਿਰਸੇ ਵਿਚ ਮਿਲੀ ਹੈ ਕਿਉਂਕਿ ਇਨ੍ਹਾਂ ਦੀ ਰਹਿਣੀ ਬਹਿਣੀ ਅਤੇ ਖ਼ੁਰਾਕ ਖੁਲ੍ਹੀ-ਡੁਲ੍ਹੀ ਹੋਣ ਕਰਕੇ ਇਹ ਸਰੀਰਕ ਤੌਰ ਤੇ ਬੜੇ ਸਡੌਲ ਅਤੇ ਬਲਵਾਨ ਹਨ । ਇਹ ਤਾਂ ਸੱਚ ਹੀ ਹੈ ਕਿ ਨੱਚਦਾ ਉਹੀ ਹੈ ਜਿਸਦੇ ਸਰੀਰ ਵਿਚ ਲਹੂ ਹੋਵੇ । ਜਦੋਂ ਪੰਜਾਬੀ ਲੋਕਾਂ ਤੋਂ ਖੁਸ਼ੀਆਂ ਦਾ ਵੇਗ ਰੋਕਿਆਂ ਨਹੀਂ ਰੁਕਦਾ ਤਾਂ ਇਹ ਖ਼ੂਨ ਠਾਠਾਂ ਮਾਰ ਉਠਦਾ ਹੈ ਅਤੇ ਆਪ ਮੁਹਾਰੇ ਇਨ੍ਹਾਂ ਲੋਕ-ਨਾਚਾਂ ਵਿਚ ਆਪਣੀ ਆਭਾ ਖਿਲੇਰਦਾ ਹੈ । ਜੇ ਮਨ ਹੀ ਸੜਿਆ ਬੁਝਿਆ



Digitized by Panjab Digital Library / www.panjabdigilib.org

ਹੋਵੇ ਅਤੇ ਸਰੀਰ ਵੀ ਨਵਾਂ ਨਰੋਆ ਨਾ ਹੋਵੇ ਤਾਂ ਇਨ੍ਹਾਂ ਲੋਕ-ਨਾਚਾਂ ਨੂੰ ਨੱਚਿਆ ਤੇ ਮਾਣਿਆ ਨਹੀਂ ਜਾ ਸਕਦਾ । ਇਹ ਨੱਚਣਾ-ਕੁੱਦਣਾ ਮਨ ਦੇ ਚਾਅਵਾਂ ਭਰੇ ਹੁਲਾਰੇ ਨਾਲ ਹੀ ਹੋ ਸਕਦਾ । ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸ ਭਾਵ ਨੂੰ ਦਰਸਾਉਣ ਲਈ ਗੁਰੂ ਸਾਹਿਬਾਨ ਨੇ ਲਿਖਿਆ ਹੈ :—

ਨੱਚਣ ਕੁਦਣ ਮਨ ਕਾ ਚਾਉ ।

ਭਾਈ ਗੁਰਦਾਸ ਜੀ ਨੇ ਵੀ ਕਿਸੇ ਅਨਾੜੀ ਨਰਤਕੀ ਦੇ ਨਖ਼ਰੇ ਨੂੰ ਪ੍ਰਗਟਾਉਣ ਲਈ ਕਿਹਾ ਹੈ :—

ਨੱਚਨ ਨਚ ਨਾ ਜਾਣਦੀ
ਆਖੇ ਭੋਇੰ ਸੋੜੀ ।

ਪੰਜਾਬੀ ਬੋਲੀ ਦੇ ਲੋਕ-ਗੀਤਾਂ ਵਿਚ ਨਾਚਾਂ ਦਾ ਜ਼ਿਕਰ ਬਹੁਤ ਮਿਲਦਾ ਹੈ । ਬੇਅੰਤ ਅਜਿਹੇ ਗੀਤ ਉਪਲਬਧ ਹੁੰਦੇ ਹਨ, ਜਿਨ੍ਹਾਂ ਨੂੰ ਨੱਚਣ ਦੇ ਨਾਲ ਨਾਲ ਗਾਇਆ ਵੀ ਜਾਂਦਾ ਹੈ, ਜਿਵੇਂ: —

ਬਣ ਕੇ ਕਬੂਤਰ ਚੀਨਾ,
ਗਿੱਧੇ ਵਿਚ ਨੱਚ ਲੈਣ ਦੇ ।

— — — — — — —

ਮੇਰੀ ਜੁੱਤੀ ਨੂੰ ਲਵਾ ਦੇ ਘੁੰਗਰੂ,
ਜੇ ਤੈਂ ਮੇਰੀ ਚਾਲ ਦੇਖਣੀ ।

— — — — — — —

ਮਰ ਜਾਣ ਸਿੰਘ ਸਭੀਏ,
ਜਿਨ੍ਹਾਂ ਗਿੱਧੇ ਪਿੰਡਾਂ ਦੇ ਬੰਦ ਕੀਤੇ ।

— — — — — — —

ਧਰਤੀ ਨੂੰ ਕਲੀ ਕਰਾ ਦੇ ਵੇ, ਨਚੂੰਗੀ ਸਾਰੀ ਰਾਤ

— — — — — — —

ਗਿੱਧਾ ਗਿੱਧਾ ਕਰੇ ਮੇਲਣੇ ਗਿੱਧਾ ਪਊ ਬਥੇਰਾ
ਲੋਕ ਘਰਾਂ ਤੋਂ ਉਠ ਕੇ ਆ ਗਏ ਕਿ ਬੁੱਢੜਾ ਕੀ ਠੇਰਾ
ਛਾਤੀ ਮਾਰ ਕੇ ਵੇਖ ਮੇਲਣੇ ਭਰਿਆ ਪਿਆ ਖਨੇਰਾ
ਨੱਚ ਕੇ ਵਿਖਾ ਮੇਲਣੇ ਦੇ ਦੇ ਸ਼ੌਕ ਦਾ ਗੇੜਾ

— — — — — — —

ਇਕੱਠੀਆਂ ਹੋ ਕੇ ਆਈਆਂ ਗਿੱਧੇ ਵਿਚ ਇਕੋ ਜਿਹੀਆਂ ਮੁਟਿਆਰਾਂ
ਚਾਨਣ ਦੇ ਵਿਚ ਏਦਾਂ ਚਮਕਣ ਜਿਉਂ ਸੋਨੇ ਦੀਆਂ ਤਾਰਾਂ



Digitized by Panjab Digital Library / www.panjabdigilib.org

ਦੁਹਰੀਆਂ ਹੋ ਹੋ ਨੱਚਣ ਕੁੜੀਆਂ ਜਿਉਂ ਹਿਰਨਾਂ ਦੀਆਂ ਡਾਰਾਂ
ਜ਼ੋਰ ਜਵਾਨੀ ਦਾ ਲੁੱਟ ਲੈ ਮੌਜ ਬਹਾਰਾਂ

— — — — — —

ਜਿਥੇ ਵੱਜਦੀ ਬੱਦਲ ਵਾਂਗੂ ਗੱਜਦੀ, ਵੇਖੇ ਡਾਂਗ ਮੇਰੇ ਵੀਰ ਦੀ

— — — — — —

ਸੂਏ ਦਾ ਪਾਣੀ ਕੱਸੀ ਨੂੰ ਜਾਵੇ
ਕੱਸੀ ਦਾ ਪਾਣੀ ਜਾਵੇ ਇੱਖ ਨੂੰ
ਨੀ ਚੁਕਾ ਜਾ ਭਾਗਵਾਨੇ ਖੜਾ ਸਿੱਖ ਨੂੰ

— — — — — —

ਦੇਸ਼ ਪੰਜਾਬ ਦੇ ਗਭਰੂ ਵੇਖੋ ਉਚੇ ਲੰਮੇ ਪਿਆਰੇ
ਦੁੱਧ ਮਲਾਈਆਂ ਖਾ ਖਾ ਕੇ ਜੁੱਸੇ ਜਿਨ੍ਹਾਂ ਸ਼ਿੰਗਾਰੇ
ਵਿਚ ਭੰਗੜੇ ਦੇ ਏਵੇ ਲਿਸ਼ਕਣ ਜਿਉਂ ਅੰਬਰ ਦੇ ਤਾਰੇ
ਨਰਮਾ ਚੁਗਦੀ ਦੇ ਝੁਮਕੇ ਲੈਣ ਹੁਲਾਰੇ

— — — — — —

ਹਰ ਦੇਸ਼, ਹਰ ਪ੍ਰਾਂਤ ਅਤੇ ਹਰ ਸਥਾਨ ਦੇ ਲੋਕ-ਨਾਚ ਉਥੋਂ ਦੀ ਪ੍ਰਕਿਰਤੀ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦੇ । ਜਿਹੋ ਜਿਹਾ ਲੋਕਾਂ ਦੇ ਰਹਿਣ ਸਹਿਣ ਦਾ ਪ੍ਰਾਕਿਰਤਕ ਵਾਤਾਵਰਣ ਹੋਵੇ, ਉਹੋ ਜਿਹਾ ਹੀ ਪ੍ਰਭਾਵ ਉਨ੍ਹਾਂ ਦੇ ਲੋਕ-ਨਾਚਾਂ ਵਿਚ ਪ੍ਰਤੱਖ ਮਿਲਦਾ ਹੈ । ਭਾਰਤ ਇਕ ਵਿਸ਼ਾਲ ਦੇਸ਼ ਹੈ । ਇਸ ਵਿਚ ਕਈ ਪ੍ਰਕਾਰ ਦੇ, ਕਈ ਮਤਾਂ ਦੇ, ਕਈ ਧਰਮਾਂ ਤੇ ਕਈ ਸ਼੍ਰੇਣੀਆਂ ਦੇ ਲੋਕ ਵਸਦੇ ਹਨ, ਜਿਨ੍ਹਾਂ ਦੀ ਰਹਿਣੀ ਬਹਿਣੀ ਵਿਚ ਇਕ ਦੂਜੇ ਨਾਲੋਂ ਕਾਫ਼ੀ ਫ਼ਰਕ ਹੁੰਦਾ ਹੈ । ਕਿਉਂਕਿ ਇਸ ਦੇਸ਼ ਵਿਚ ਕਈ ਤਰ੍ਹਾਂ ਦੀਆਂ ਰੁੱਤਾਂ ਹੁੰਦੀਆਂ ਹਨ ਅਤੇ ਕਈ ਪ੍ਰਕਾਰ ਦੇ ਲੋਕ ਵਸਦੇ ਹਨ, ਇਸ ਲਈ ਉਨ੍ਹਾਂ ਦੇ ਰਸਮ ਰਿਵਾਜ ਤੇ ਰੀਤਾਂ ਵੀ ਉਥੋਂ ਦੇ ਲੋਕ ਨਾਚਾਂ ਨੂੰ ਪ੍ਰਭਾਵਿਤ ਕਰਦੀਆਂ ਹਨ।

ਇਥੇ ਇਹ ਕਹਿਣਾ ਬਹੁਤ ਜ਼ਰੂਰੀ ਹੈ ਕਿ ਲੋਕ-ਨਾਚ ਕਿਸੇ ਦੇਸ਼ ਦਾ ਅਮੁੱਲ ਵਿਰਸਾ ਅਤੇ ਖ਼ਜ਼ਾਨਾ ਹੁੰਦੇ ਹਨ । ਜਿਹੜੇ ਦੇਸ਼ ਤੇ ਜਿਹੜੀਆਂ ਕੌਮਾਂ ਆਪਣੇ ਲੋਕ-ਨਾਚ ਗੁਆ ਬੈਠਦੀਆਂ ਹਨ, ਜਾਂ ਵਿਗਾੜ ਦੇਂਦੀਆਂ ਜਾਂ ਭੁੱਲ ਜਾਂਦੀਆਂ ਹਨ, ਉਨ੍ਹਾਂ ਕੌਮਾਂ ਤੇ ਦੇਸਾਂ ਦਾ ਮੂਲ ਸਭਿਆਚਾਰ ਵੀ ਹੌਲੀ ਹੌਲੀ ਪਤਨ ਵਲ ਚਲਿਆ ਜਾਂਦਾ ਹੈ । ਇਹ ਬੜੀ ਖ਼ੁਸ਼ੀ ਤੇ ਮਾਣ ਵਾਲੀ ਗੱਲ ਹੈ ਕਿ ਸਾਡੇ ਦੇਸ਼ ਭਾਰਤ ਨੇ ਆਪਣੇ ਇਸ ਮੂਲ ਵਿਰਸੇ ਨੂੰ ਬੜੀ ਸੋਹਣੀ ਤਰ੍ਹਾਂ ਸਾਂਭਿਆ ਹੋਇਆ ਹੈ ਅਤੇ ਲੋਕ-ਨਾਚ ਸਾਡੇ ਸਮਾਜਕ ਜੀਵਨ ਦਾ ਅਨਿਖੜਵਾਂ ਅੰਗ ਹੀ ਨਹੀਂ ਬਣੇ ਹੋਏ, ਸਗੋਂ ਰਾਸ਼ਟਰੀ ਤੇ ਅੰਤਰਰਾਸ਼ਟਰੀ ਪਰਸਪਰ ਮੇਲ-ਮਿਲਾਪ ਦਾ ਸਾਧਨ ਵੀ ਬਣੇ ਹੋਏ ਹਨ ।



Digitized by Panjab Digital Library | www.panjabdigilib.org

ਕਾਂਡ 2

# ਪੰਜਾਬ ਦੇ ਲੋਕ-ਨਾਚ

ਅਸੀਂ ਗੱਭਰੂ ਦੇਸ ਪੰਜਾਬ ਦੇ
ਹਿੱਕਾਂ ਰੱਖਦੇ ਤਣੀਆਂ
ਕੱਠੇ ਹੋ ਕੇ ਪਾਈਏ ਬੋਲੀਆਂ
ਮੁੱਛਾਂ ਰੱਖਦੇ ਖੜ੍ਹੀਆਂ
ਰਲ ਮਿਲ ਕੇ ਭੰਗੜਾ ਪਾਉਂਦੇ
ਕਦੇ ਨਾ ਸਹਿੰਦੇ ਤੜੀਆਂ
ਐਰ ਗ਼ੈਰ ਨਾਲ ਗੱਲ ਨਹੀਂ ਕਰਦੇ
ਵਿਆਹ ਕੇ ਲਿਆਉਂਦੇ ਪਰੀਆਂ
ਵੇਲਾਂ ਧਰਮ ਦੀਆਂ, ਵਿਚ ਦਰਗਾਹਾਂ ਦੇ ਹਰੀਆਂ
ਵੇਲਾਂ ਧਰਮ ਦੀਆਂ–

ਪੰਜਾਬ ਅੱਖੜਖਾਦ ਜ਼ਿੰਦਗੀ ਦਾ ਅਖਾੜਾ ਹੈ । ਇਸ ਧਰਤੀ ਨੂੰ ਸੂਰਬੀਰਤਾ, ਮਰਦਾਨਗੀ ਅਤੇ ਬੇਪਰਵਾਹੀ ਵਿਰਸੇ ਵਿਚ ਮਿਲੀ ਹੋਈ ਹੈ । ਜੀਵਨ ਨੂੰ ਜ਼ਿੰਦਾਦਿਲੀ ਨਾਲ ਜੀਣਾ ਇਥੋਂ ਦੇ ਲੋਕਾਂ ਦਾ ਸੁਭਾਅ ਹੈ । ਪੰਜਾਬ ਦੀ ਅਲਬੇਲੀ ਜਵਾਨੀ ਮੌਤ ਨੂੰ ਵੰਗਾਰਦੀ ਤੇ ਟਿੱਚਰਾਂ ਕਰਦੀ ਹੈ । ਪ੍ਰੋ. ਪੂਰਨ ਸਿੰਘ ਨੇ ਇਸੇ ਲਈ ਕਿਹਾ ਹੈ –

ਇਹ ਬੇਪਰਵਾਹ ਪੰਜਾਬ ਦੇ
ਮੌਤ ਨੂੰ ਮਖੌਲਾਂ ਕਰਨ
ਮਰਨ ਥੀਂ ਨਹੀਂ ਡਰਦੇ
ਜਾਨ ਕੋਹ ਆਪਣੀ ਵਾਰ ਦਿੰਦੇ
ਪਿਆਰ ਨਾਲ ਇਹ ਕਰਨ ਗ਼ੁਲਾਮੀ
ਪਰ ਟੈਂ ਨਾ ਮੰਨਣ ਕਿਸੇ ਦੀ
ਖਲੇ ਜਾਣ ਡਾਂਗਾਂ ਮੋਢੇ ਤੇ ਉਲਾਰ ਕੇ

Digitized by Panjab Digital Library / www.panjabdigilib.org

ਇਸੇ ਗੱਲ ਕਰਕੇ ਹੀ ਪੰਜਾਬ ਦੀ ਨੱਚਦੀ ਜਵਾਨੀ ਦੀਆਂ ਸਾਰੀ ਦੁਨੀਆ ਵਿਚ ਧੁੰਮਾਂ ਪਈਆਂ ਹੋਈਆਂ ਹਨ । ਮਾਣ ਮਤੀਆਂ ਮੁਟਿਆਰਾਂ ਤੇ ਅਣਖੀਲੇ ਗਭਰੂ ਇਕੱਠੇ ਹੋ ਕੇ ਜਦੋਂ ਨੱਚਦੇ ਹਨ ਤਾਂ ਸਾਰਾ ਵਾਤਾਵਰਣ ਹੀ ਨਸ਼ਿਆ ਜਾਂਦਾ ਹੈ ।

ਪੰਜਾਬ ਦੇ ਲੋਕਾਂ ਦੇ ਕੌਮੀ ਆਚਰਣ ਨੂੰ ਜੇ ਇਕੋ ਸ਼ਬਦ ਵਿਚ ਬਿਆਨ ਕਰਨਾ ਹੋਵੇ ਤਾਂ ਉਹ ਸ਼ਬਦ ਹੈ ਮਰਦਾਨਗੀ । ਸ਼ਾਇਦ ਇਸੇ ਗੱਲ ਨੇ ਹੀ ਪੰਜਾਂ ਦਰਿਆਵਾਂ ਦੀ ਇਸ ਧਰਤੀ ਨੂੰ ਦੇਸ਼ ਦੀ ਖੜਗ ਭੁਜਾ ਦਾ ਨਾਂ ਦਿੱਤਾ ਹੈ । ਸੂਰਬੀਰਤਾ ਦੀ ਇਹ ਗੁੜ੍ਹਤੀ ਹਰ ਪੰਜਾਬੀ ਨੂੰ ਜੰਮਣ ਵੇਲੇ ਮਿਲਦੀ ਹੈ । ਪੰਜਾਬ ਦੀ ਹਰ ਕਲਾ ਵਿਚ ਇਸ ਦੀ ਅਮਿਟ ਛਾਪ ਹੈ ਪਰ ਇਸ ਦੇ ਲੋਕ-ਨਾਚਾਂ ਵਿਚ ਇਸ ਦਾ ਰੰਗ ਬਹੁਤ ਹੀ ਗੂੜ੍ਹਾ ਹੋ ਕੇ ਵਿਖਾਈ ਦਿੰਦਾ ਹੈ ।

ਪੰਜਾਬ ਦੇ ਲੋਕ-ਨਾਚ ਕੁਦਰਤ ਦੇ ਵੰਨ-ਸੁਵੰਨੇ, ਥਰਥਰਾਂਦੇ ਤੇ ਬਦਲਦੇ ਹੋਏ ਰੰਗਾਂ ਦੇ ਨਾਲ ਨਾਲ ਆਪਣਾ ਰੰਗ ਵੀ ਵਿਖਾਉਂਦੇ ਹਨ । ਫ਼ਸਲਾਂ ਦੀ ਵਾਢੀ ਦਾ ਸਮਾਂ ਹੋਵੇ, ਘਟਾ-ਘੋਰ ਬੱਦਲ ਛਾਏ ਹੋਏ ਹੋਣ, ਵਿਸਾਖੀ ਹੋਵੇ ਜਾਂ ਹੋਲੀ, ਬਸੰਤ ਹੋਵੇ ਜਾਂ ਲੋਹੜੀ, ਵਿਆਹ ਸ਼ਾਦੀ ਹੋਵੇ ਜਾਂ ਜਿੱਤ ਦਾ ਕੋਈ ਅਵਸਰ, ਇਥੋਂ ਦੇ ਲੋਕ ਸੁਤੇ ਸਿੱਧ ਹੀ ਆਪਣੇ ਮਨ ਦੇ ਭਾਵ ਪ੍ਰਗਟਾਣ ਲਈ ਬੇਤਾਬ ਹੋ ਕੇ ਨੱਚਣ ਲਗ ਪੈਂਦੇ ਹਨ ।

ਪੰਜਾਬ ਦੇ ਲੋਕ-ਨਾਚ ਪੰਜਾਬ ਦਾ ਸਭਿਆਚਾਰਕ ਵਿਰਸਾ ਹਨ । ਇਨ੍ਹਾਂ ਲੋਕ-ਨਾਚਾਂ ਨੇ ਸੂਬੇ ਦੀਆਂ ਹੱਦਾਂ ਬੰਨੇ ਪਾਰ ਕਰਕੇ ਨਿਰਾ ਭਾਰਤ ਵਿਚ ਹੀ ਨਹੀਂ, ਸਗੋਂ ਸਾਰੇ ਸੰਸਾਰ ਵਿਚ ਆਪਣੀ ਧਾਂਕ ਜਮਾਈ ਹੋਈ ਹੈ । ਭੰਗੜਾ ਤੇ ਗਿੱਧਾ ਪੰਜਾਬ ਦੇ ਦੋ ਅਜਿਹੇ ਵਿਸ਼ੇਸ਼ ਨਾਚ ਹਨ ਜਿਸ ਦੀ ਚਰਚਾ ਸਾਰੇ ਭਾਰਤ ਵਾਸੀ ਕਰਦੇ ਹਨ । ਪੰਜਾਬੀ ਫ਼ਿਲਮਾਂ ਦੇ ਇਤਿਹਾਸ ਵਿਚ ਵਿਸ਼ੇਸ਼ ਕਰਕੇ ਅਤੇ ਹਿੰਦੁਸਤਾਨੀ ਫ਼ਿਲਮਾਂ ਵਿਚ ਆਮ ਕਰਕੇ ਭੰਗੜੇ ਦਾ ਪ੍ਰਦਰਸ਼ਨ ਇਕ ਜ਼ਰੂਰੀ ਅੰਗ ਸਮਝਿਆ ਜਾਂਦਾ ਹੈ । ਇਸ ਤਰ੍ਹਾਂ ਇਸ ਅਲਬੇਲੇ ਨਾਚ ਨੇ ਕੌਮੀ ਪੱਧਰ ਤੇ ਆਪਣਾ ਸਥਾਨ ਬਣਾ ਲਿਆ ਹੈ ।

ਪੰਜਾਬ ਦੇ ਲੋਕ-ਨਾਚਾਂ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਇਨ੍ਹਾਂ ਉਪਰ ਕਿਸੇ ਜਾਤੀ ਜਾਂ ਧਰਮ ਦਾ ਪ੍ਰਭਾਵ ਨਹੀਂ ਪਿਆ । ਇਥੋਂ ਦੇ ਲੋਕ-ਨਾਚ ਭਰਪੂਰ ਫ਼ਸਲਾਂ ਦੀ ਮਹਿਕ ਵਿਚ, ਖੁਲ੍ਹੇ ਖੇਤਾਂ ਦੇ ਪਿੜਾਂ ਵਿਚ ਤੇ ਚਿੱਟੀਆਂ ਦੁੱਧ ਜਿਹੀਆਂ ਰਾਤਾਂ ਤੇ ਘਰਾਂ ਦੇ ਖੁਲ੍ਹੇ ਵਿਹੜਿਆਂ ਵਿਚ ਪਲੇ ਤੇ ਨਿਖਰੇ ਹਨ । ਸਭਨਾਂ ਜਾਤੀਆਂ ਦੇ ਲੋਕ ਅੱਡੋ ਅੱਡ ਅਕੀਦੇ ਰੱਖਦਿਆਂ ਹੋਇਆਂ ਵੀ ਇਨ੍ਹਾਂ ਨਾਚਾਂ ਨੂੰ ਇਕੱਠਿਆਂ ਇਕੋ ਪਿੜ ਵਿਚ ਨੱਚ ਲੈਂਦੇ ਹਨ । ਇਹ ਨਾਚ ਨਿਰੋਲ ਮਨੋਰੰਜਨ ਲਈ ਨੱਚੇ ਜਾਂਦੇ ਹਨ ਅਤੇ ਪੰਜਾਬੀਆਂ ਦੀ ਭਾਵਕ ਏਕਤਾ ਨੂੰ ਉਜਾਗਰ ਕਰਦੇ ਹਨ ।

ਪੰਜਾਬ ਦੇ ਲੋਕ-ਨਾਚ ਇੰਨੇ ਸੁਭਾਵਕ ਹਨ ਕਿ ਇਨ੍ਹਾਂ ਦੇ ਨੱਚਣ ਲਈ ਕਿਸੇ ਖ਼ਾਸ ਪੁਸ਼ਾਕ, ਵੇਸ, ਸਵਾਂਗ ਜਾਂ ਸ਼ਿੰਗਾਰ ਦੀ ਲੋੜ ਨਹੀਂ ਪੈਂਦੀ । ਰਸਮੀ ਤੌਰ ਤੇ ਜਦੋਂ ਕੋਈ ਨਾਚ ਨੱਚਿਆ ਜਾਂਦਾ ਹੈ ਤਾਂ ਉਹ ਪਹਿਰਾਵਾ ਧਾਰਨ ਕੀਤਾ ਜਾਂਦਾ ਹੈ ਜਿਹੜਾ ਕਿ ਉਹ



Digitized by Panjab Digital Library | www.panjabdigilib.org

ਨਾਚ ਨੱਚਣ ਵੇਲੇ ਪੁਰਾਣੇ ਸਮਿਆਂ ਵਿਚ ਲੋਕ ਪਾਇਆ ਕਰਦੇ ਸਨ । ਅੱਜ ਜੋ ਪੁਸ਼ਾਕ ਆਮ ਪੰਜਾਬੀ ਗੱਭਰੂ ਤੇ ਮੁਟਿਆਰਾਂ ਪਹਿਨਦੀਆਂ ਹਨ, ਉਹੋ ਹੀ ਇਨ੍ਹਾਂ ਨਾਚਾਂ ਦਾ ਪਹਿਰਾਵਾ ਹਨ । ਪਰ ਰੰਗਾਂ ਤੇ ਕੱਪੜਿਆਂ ਦਾ ਉਚੇਚਾ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ। ਇਹੋ ਕਾਰਨ ਹੈ ਕਿ ਇਹ ਲੋਕ-ਨਾਚ ਪੰਜਾਬ ਦੇ ਆਮ ਪਿੰਡਾਂ ਵਿਚ ਬਿਨਾਂ ਕਿਸੇ ਪਹਿਲੀ ਤਿਆਰੀ ਦੇ ਨੱਚੇ ਜਾ ਸਕਦੇ ਹਨ । ਉਂਜ ਖੁਸ਼ੀ ਦੇ ਹਰ ਮੌਕੇ, ਮੇਲੇ ਅਤੇ ਤਿਉਹਾਰਾਂ ਉਪਰ ਪੰਜਾਬੀ, ਲਾੜਿਆਂ ਵਾਂਗ ਸਜੇ ਹੁੰਦੇ ਹਨ ਤੇ ਜਦੋਂ ਉਹ ਆਪਣੇ ਨਾਚਾਂ ਵਿਚ ਹਿੱਸਾ ਲੈਂਦੇ ਹਨ ਤਾਂ ਉਨ੍ਹਾਂ ਦਾ ਇਕ ਅੱਡਰਾ ਹੀ ਰੰਗ ਜਾਪਦਾ ਹੈ ।

ਆਮ ਤੌਰ ਤੇ ਪੰਜਾਬ ਵਿਚ ਪੰਜ ਲੋਕ-ਨਾਚ ਪ੍ਰਸਿੱਧ ਹਨ :– ਭੰਗੜਾ, ਗਿੱਧਾ, ਕਿੱਕਲੀ, ਝੂੰਮਰ ਅਤੇ ਸੰਮੀ। ਇਨ੍ਹਾਂ ਦਾ ਮੁਹਾਂਦਰਾ ਗਿੱਧੇ ਜਾਂ ਭੰਗੜੇ ਨਾਲ ਰਲਦਾ ਮਿਲਦਾ ਹੈ । ਦੇਸ਼ ਦੀ ਵੰਡ ਤੋਂ ਬਾਅਦ ਪੱਛਮੀ ਪੰਜਾਬ ਅਤੇ ਬਾਰ ਵਿਚੋਂ ਲੱਖਾਂ ਹਿੰਦੂ ਸਿੱਖ ਪੂਰਬੀ ਪੰਜਾਬ ਤੇ ਦੇਸ਼ ਦੇ ਹੋਰਨਾਂ ਹਿੱਸਿਆਂ ਵਿਚ ਵੱਸ ਗਏ ਅਤੇ ਇਹ ਲੋਕ-ਨਾਚ ਪਹਿਲੇ ਸ਼ੌਕ ਅਤੇ ਚਾਅ ਨਾਲ ਹੀ ਨੱਚੇ ਜਾਣ ਲਗ ਪਏ । ਪਰ ਜੋ ਲੋਕ ਪ੍ਰਸਿੱਧੀ ਭੰਗੜੇ ਤੇ ਗਿੱਧੇ ਨੂੰ ਪ੍ਰਾਪਤ ਹੋਈ ਹੈ, ਉਹ ਕਿਸੇ ਹੋਰ ਲੋਕ-ਨਾਚ ਦੇ ਹਿੱਸੇ ਨਹੀਂ ਆਈ ।



Digitized by Panjab Digital Library / www.panjabdigilib.org

*ਕਾਂਡ 3*

## ਭੰਗੜਾ

ਇਹ ਨਾਚ ਭਾਰਤ ਦੇ ਲੋਕ-ਨਾਚਾਂ ਵਿਚੋਂ ਸਭ ਤੋਂ ਵੱਧ ਜੋਰ ਤੇ ਸ਼ੋਰ ਵਾਲਾ ਨਾਚ ਹੈ । ਇਸ ਨਾਚ ਵਿਚ ਪੰਜਾਬ ਦੀ ਨੱਚਦੀ ਜਵਾਨੀ ਵੇਖੀ ਜਾ ਸਕਦੀ ਹੈ । ਨਿਰਾ ਪੰਜਾਬ ਹੀ ਨਹੀਂ ਸਗੋਂ ਸਾਰੇ ਦੇਸ਼ ਵਿਚ ਭੰਗੜਾ ਆਪਣੀ ਧਾਂਕ ਜਮਾ ਚੁੱਕਾ ਹੈ । ਇਸ ਨੇ ਭਾਰਤ ਦੇ ਕੌਮੀ ਨਾਚਾਂ ਵਿਚ ਆਪਣੀ ਥਾਂ ਪ੍ਰਾਪਤ ਕਰ ਲਈ ਹੈ । ਇਸ ਦਾ ਮੁਹਾਂਦਰਾ ਬਿਲਕੁਲ ਜੰਗਲ ਬੇਲਿਆਂ ਵਾਲਾ ਹੈ । ਪੰਜਾਂ ਦਰਿਆਵਾਂ ਦੇ ਪੁਰਾਤਨ ਪਿੜ ਤੋਂ ਨਿਕਲ ਕੇ ਇਹ ਨਾਚ ਫ਼ਸਲਾਂ ਦੇ ਭਰਵੇਂ ਝਾੜ ਦੀ ਆਸ ਵਿਚ ਪਿੰਡਾਂ ਵਿਚ ਵਸਦੇ ਲੋਕਾਂ ਦੀ ਜੀਵਨ ਸ਼ਕਤੀ ਅਤੇ ਜਜ਼ਬੇ ਨੂੰ ਟੁੰਬਦੇ ਮਨ ਪਰਚਾਵੇ ਦਾ ਇਕ ਵੱਡਾ ਸਾਧਨ ਬਣ ਗਿਆ ਹੈ ।

ਭੰਗੜੇ ਵਿਚ ਤਾਲ ਅਤੇ ਰਸ ਹੈ । ਇਸ ਨਾਚ ਰਾਹੀਂ ਨਾ ਸਿਰਫ਼ ਮਨ ਦੇ ਹਾਵ ਭਾਵ ਹੀ ਪਰਗਟ ਕੀਤੇ ਜਾਂਦੇ ਹਨ ਸਗੋਂ ਪੰਜਾਬੀ ਲੋਕਾਂ ਦੇ ਜੀਵਨ ਦੀਆਂ ਝਲਕੀਆ ਤੇ ਝਾਕੀਆਂ ਵੀ ਪੇਸ਼ ਕੀਤੀਆਂ ਜਾਂਦੀਆਂ ਹਨ । ਅਕਸਰ ਭੰਗੜੇ ਵਿਚ ਨੱਚਣ ਵਾਲੇ ਜਵਾਨ, ਫ਼ਸਲਾਂ ਦੀ ਬਿਜਾਈ ਤੋਂ ਲੈ ਕੇ ਕੱਟਣ ਤੇ ਗਾਹੁਣ ਤੀਕ ਦੀ ਕਹਾਣੀ ਨੂੰ ਨਾਚ ਰਾਹੀਂ ਬਿਆਨ ਕਰਕੇ ਨਾਚ ਦੇ ਸਿਖ਼ਰ ਤੇ ਫਸਲ ਦੀ ਭਰਪੂਰ ਪ੍ਰਾਪਤੀ ਦੇ ਚਿੰਨ੍ਹ ਨੂੰ ਜ਼ੋਰਦਾਰ ਨਾਚ ਦੁਆਰਾ ਪ੍ਰਗਟ ਕਰਦੇ ਹਨ । ਇਸੇ ਕਰਕੇ ਇਸ ਨੂੰ ਵਾਢੀ ਤੇ ਵਿਸਾਖੀ ਨਾਲ ਜੋੜਿਆ ਗਿਆ ਹੈ । ਚੰਨ ਦੀ ਚਾਨਣੀ ਭੰਗੜੇ ਦੇ ਨਾਚ ਨੂੰ ਉਕਸਾਂਦੀ ਤੇ ਗੱਭਰੂਆਂ ਦੇ ਦਿਲਾਂ ਨੂੰ ਵੰਗਾਰਦੀ ਹੈ ।

ਇਸ ਨਾਚ ਦੀਆਂ ਜੜ੍ਹਾਂ ਪੱਛਮੀ ਪੰਜਾਬ (ਪਾਕਿਸਤਾਨ) ਵਿਚ ਹਨ । ਇਹ ਪਹਿਲਾਂ ਪਹਿਲ ਗੁਜਰਾਂਵਾਲਾ, ਲਾਇਲਪੁਰ, ਸ਼ੇਖੂਪੁਰਾ, ਮਿੰਟਗੁਮਰੀ, ਗੁਜਰਾਤ ਅਤੇ ਸਿਆਲਕੋਟ ਵਿਚ ਨੱਚਿਆ ਜਾਂਦਾ ਸੀ । ਮੁਸਲਮਾਨ ਪੰਜਾਬੀ ਗੱਭਰੂ ਇਸ ਨਾਚ ਦੇ ਖਾਸ ਨਾਇਕ ਹੁੰਦੇ ਸਨ । ਵਿਸਾਖੀ ਦੇ ਮੌਕੇ ਉਪਰ ਸਾਰੇ ਫਿਰਕਿਆਂ ਦੇ ਲੋਕ ਇਸ ਨਾਚ ਵਿਚ ਸ਼ਾਮਲ ਹੁੰਦੇ।

ਇਹ ਨਾਚ ਨੱਚਣ ਲਈ ਖੁਲ੍ਹੇ ਪਿੜ ਵਿਚ ਨਰਤਕਾਂ ਦੀ ਗਿਣਤੀ ਸੀਮਤ ਨਹੀਂ ਹੁੰਦੀ ਪਰ ਸਟੇਜ ਤੇ ਭੰਗੜਾ ਪਾਉਣ ਲਈ ਘੱਟੋ ਘੱਟ ਗੱਭਰੂਆਂ ਦੀ ਗਿਣਤੀ ਜ਼ਰੂਰੀ ਹੁੰਦੀ ਹੈ। ਬੱਚੇ, ਬੁੱਢੇ, ਜਵਾਨ ਸਾਰੇ ਇਸ ਨਾਚ ਵਿਚ ਸਾਮਲ ਹੋ ਸਕਦੇ ਹਨ ।

ਸਭ ਤੋਂ ਪਹਿਲਾਂ ਢੋਲਕੀ ਪਿੜ ਵਿਚ ਆ ਕੇ ਢੋਲ ਤੇ ਡੱਗਾ ਮਾਰਦਾ ਹੈ । ਇਸੇ

Digitized by Panjab Digital Library | www.panjabdigilib.org

ਸਮੇਂ ਨੂੰ ਦ੍ਰਿਸ਼ਟਮਾਨ ਕਰਨ ਲਈ ਇਕ ਲੋਕ-ਗੀਤ ਹੈ :-

ਪਾਰ ਝਨਾਂ ਦੇ ਵਸਦਾ ਈ ਬੇਲਾ
ਦਬ ਕੇ ਡੱਗਾ ਮਾਰ ਓ ਸੇਖਾ
ਦੁਨੀਆ ਝੱਟ ਦਾ ਮੇਲਾ

ਨੱਚਣ ਵੇਲੇ ਸਾਰੇ ਗੱਭਰੂ ਉਸ ਦੇ ਦੁਆਲੇ ਗੋਲ ਚੱਕਰ ਬਣਾ ਕੇ ਨੱਚਣਾ ਸ਼ੁਰੂ ਕਰਦੇ ਹਨ । ਇਹ ਨਾਚ ਸ਼ੁਰੂ ਵਿਚ ਬਹੁਤ ਧੀਮੀ ਰਫਤਾਰ ਵਿਚ ਹੁੰਦਾ ਹੈ ਅਤੇ ਅੰਤ ਵਿਚ ਇਸ ਦੀ ਰਫਤਾਰ ਤੇਜ਼ ਹੋ ਜਾਂਦੀ ਹੈ । ਇਸ ਸਮੇਂ ਦੌਰਾਨ ਨੱਚਣ ਵਾਲੇ ਵੱਖ ਵੱਖ ਐਕਸ਼ਨਾਂ ਰਾਹੀਂ ਆਪਣੀ ਜਿਸਮਾਨੀ ਤਾਕਤ ਦਾ ਪ੍ਰਗਟਾਵਾ ਵੀ ਕਰਦੇ ਹਨ ।

ਸਭ ਤੋਂ ਪਹਿਲਾਂ ਪਹਿਲਵਾਨੀ ਦੇ ਤਿੰਨ ਐਕਸ਼ਨ ਕੀਤੇ ਜਾਂਦੇ ਹਨ । ਉਸ ਤੋਂ ਬਾਅਦ ਤੁਣਕਾ, ਮਿਰਜ਼ਾ, ਝੂੰਮਰ, ਜੁਗਨੀ, ਤਾੜੀ ਗੋਲਾ ਤੇ ਹੋਰ ਕਈ ਐਕਸ਼ਨ ਭੰਗੜੇ ਰਾਹੀਂ ਪੇਸ਼ ਕੀਤੇ ਜਾਂਦੇ ਹਨ । ਗੋਲ ਚੱਕਰ ਤੋਂ ਬਾਅਦ ਸਾਰੇ ਮੁੰਡੇ ਢੋਲੀ ਕੋਲ ਆ ਕੇ ਤਾੜੀਆਂ ਵਜਾਉਣੀਆਂ ਸ਼ੁਰੂ ਕਰ ਦਿੰਦੇ ਹਨ ਤੇ ਬੋਲੀਆਂ ਪਾਉਂਦੇ ਹਨ । ਉਸ ਦੌਰਾਨ ਹਰ ਇਕ ਲੜਕਾ ਆਪਣਾ ਆਪਣਾ ਨਿੱਜੀ ਐਕਸ਼ਨ ਅੱਗੇ ਆ ਕੇ ਪੇਸ਼ ਕਰਦਾ ਹੈ ਜਿਸ ਦੇ ਨਾਲ ਉਸਦੀ ਜਵਾਨੀ ਦਾ ਰੂਪ ਨਿਖਰਦਾ ਹੈ ।

ਇਸ ਤੋਂ ਪਿਛੋਂ ਫਿਰ ਨੱਚਦੇ ਨੱਚਦੇ ਮੁੰਡੇ ਗੋਲ ਚੱਕਰ ਵਿਚ ਹੀ ਆ ਜਾਂਦੇ ਹਨ ਅਤੇ ਐਕਸ਼ਨ ਕਰਦੇ ਬਾਹਰ ਨੂੰ ਨਿਕਲਣਾ ਸ਼ੁਰੂ ਕਰ ਦਿੰਦੇ ਹਨ । ਭੰਗੜੇ ਤੋਂ ਪਹਿਲਾਂ, ਭੰਗੜੇ ਦੌਰਾਨ ਤੇ ਭੰਗੜੇ ਤੋਂ ਬਾਅਦ ਵਿਚ ਢੋਲੀ ਆਪਣੇ ਢੋਲ ਦੇ ਕਰਤੱਵ ਵਿਖਾਂਦਾ ਹੈ ਅਤੇ ਲੋਕਾਂ ਕੋਲੋਂ ਪ੍ਰਸ਼ੰਸਾ ਹਾਸਲ ਕਰਦਾ ਹੈ । ਢੋਲ ਤੇ ਖੂੰਡੇ ਬਿਨਾਂ ਇਹ ਨਾਚ ਨੱਚਿਆ ਜਾਣਾ ਬਹੁਤ ਮੁਸ਼ਕਲ ਹੈ । ਇਸ ਲਈ ਭੰਗੜਾ ਪਾਉਣ ਲਈ ਸਭ ਤੋਂ ਪਹਿਲਾਂ ਢੋਲੀ ਦੀ ਖ਼ਾਸ ਮਹੱਤਤਾ ਹੁੰਦੀ ਹੈ । ਭੰਗੜਾ ਪਾਉਣ ਵਾਲਿਆਂ ਦੀ ਪੁਸ਼ਾਕ ਬੜੀ ਦਿਲ-ਖਿੱਚਵੀਂ ਤੇ ਰੰਗ ਬਰੰਗੀ ਹੁੰਦੀ ਹੈ । ਸ਼ਮਲੇ ਵਾਲੀ ਰੰਗੀਨ ਪੱਗ ਉਤੇ ਕੱਸ ਕੇ ਦੁਸ਼ਾਲਾ ਬੰਨ੍ਹਿਆ ਹੋਇਆ ਹੁੰਦਾ ਹੈ । ਕਲੀਆਂ ਵਾਲਾ ਕੁੜਤਾ ਜਿਸ ਉਤੇ ਚਮਕਦੇ ਬਟਨਾਂ ਵਾਲੀ ਕਾਲੇ, ਚਿੱਟੇ, ਜਾਂ ਲਾਲ ਰੰਗ ਦੀ ਵਾਸਕਟ ਪਾਈ ਹੁੰਦੀ ਹੈ, ਵੀਣੀਆਂ ਤੇ ਰੰਗ ਬਰੰਗੇ ਰੁਮਾਲ ਬੰਨ੍ਹੇ ਹੁੰਦੇ ਹਨ, ਤੇੜ ਤਹਿਮਤ ਅਤੇ ਪੈਰੀਂ ਤਿੱਲੇਦਾਰ ਜੁੱਤੀ ਪਾਈ ਜਾਂਦੀ ਹੈ । ਅਕਸਰ ਹੱਥਾਂ ਵਿਚ ਕੋਕਿਆਂ ਵਾਲੀ ਡਾਂਗ ਹੁੰਦੀ ਹੈ ਤੇ ਇਹੋ ਡਾਂਗ ਸਮੇਂ ਸਮੇਂ ਮੋਢੇ ਤੇ ਉਲਾਰਦੇ ਹਨ । ਇਸੇ ਡਾਂਗ ਨਾਲ ਹੀ ਨਾਚ ਸਮੇਂ ਭੰਗੜੇ ਦੇ ਵੱਖ-ਵੱਖ ਕਰੱਤਵ ਵਿਖਾਏ ਜਾਂਦੇ ਹਨ। ਇਹ ਡਾਂਗ ਪੰਜਾਬੀ ਗੱਭਰੂਆਂ ਦੀ ਬਹਾਦਰੀ ਦਾ ਚਿੰਨ੍ਹ ਹੈ ਜਿਸ ਬਾਰੇ ਪੰਜਾਬੀ ਨਾਰ ਆਪਣੇ ਲੋਕ ਗੀਤ ਵਿਚ ਕਹਿੰਦੀ ਹੈ :-

ਜਿਥੇ ਵੱਜਦੀ ਬੱਦਲ ਵਾਂਗੂ ਗੱਜਦੀ,
ਕਾਲੀ ਡਾਂਗ ਮੇਰੇ ਵੀਰ ਦੀ ।

ਭੰਗੜੇ ਵਿਚ ਕਾਟੋ ਖਿੱਚਣ ਦਾ ਵੀ ਰਿਵਾਜ ਹੈ । ਇਕ ਡਾਂਗ ਨਾਲ ਉੱਚੀ ਕਰਕੇ



Digitized by Panjab Digital Library / www.panjabdigilib.org

ਕਾਟੇ ਬਣਾਈ ਹੁੰਦੀ ਹੈ । ਭੰਗੜੇ ਦੇ ਦੌਰਾਨ ਇਸ ਨੂੰ ਖਿਚਿਆ ਜਾਂਦਾ ਹੈ ਤੇ ਭੰਗੜੇ ਦੇ ਲੌਰ ਨੂੰ ਗਰਮ ਕੀਤਾ ਜਾਂਦਾ ਹੈ।

ਇਸ ਤੋਂ ਬਿਨਾਂ ਸੱਪ ਦੇ ਐਕਸ਼ਨ ਵੀ ਕੀਤੇ ਜਾਂਦੇ ਹਨ । ਢੋਲ ਵੱਜਣ ਦੇ ਨਾਲ ਨਾਲ ਲੱਕੜ ਦੇ ਸੱਪ ਖੜਕਦੇ ਅਤੇ ਡਾਂਗ ਦੇ ਸਿਰੇ ਤੇ ਬੰਨ੍ਹਿਆ ਲੱਕੜ ਦਾ ਕਿਰਲਾ ਠੱਕ ਠੱਕ ਵੱਜਦਾ ਹੋਇਆ ਇਸ ਲੋਕ-ਨਾਚ ਦੇ ਵੇਖਣ ਵਾਲਿਆਂ ਨੂੰ ਇਹ ਕਹਿਣ ਤੇ ਮਜਬੂਰ ਕਰ ਦੇਂਦਾ ਹੈ :–

ਭੰਗੜਾ ਪਾਉਂਦੇ ਮੁੰਡਿਆਂ ਦੀ,
ਸਿਫ਼ਤ ਕਰੀ ਨਾ ਜਾਵੇ ।

ਇਸ ਨਾਚ ਵਿਚ ਬੋਲੀਆਂ ਨੂੰ ਬੜੀ ਵਿਸ਼ੇਸ਼ ਥਾਂ ਪ੍ਰਾਪਤ ਹੈ । ਥੋੜ੍ਹੀ ਦੇਰ ਨੱਚ ਕੇ ਨਾਚ-ਮੰਡਲੀ ਢੋਲੀ ਦੇ ਲਾਗੇ ਰੁਕ ਜਾਂਦੀ ਹੈ । ਉਨ੍ਹਾ ਵਿਚੋਂ ਇਕ ਆਦਮੀ ਢੋਲੀ ਕੋਲ ਖੜਾ ਹੋ ਕੇ ਬੋਲੀ ਪਾਉਂਦਾ ਹੈ, ਜਿਵੇਂ

ਦੇਸ਼ ਪੰਜਾਬ ਦੇ ਗੱਭਰੂ ਵੇਖੋ, ਉਚੇ ਲੰਮੇ ਪਿਆਰੇ
ਦੁੱਧ ਮਲਾਈਆਂ ਖਾ ਖਾ ਕੇ, ਜੁੱਸੇ ਜਿਨ੍ਹਾਂ ਸ਼ਿੰਗਾਰੇ
ਭੰਗੜੇ ਦੇ ਪਿੜ ਵਿਚ ਇਉਂ ਲਿਸ਼ਕਣ, ਜਿਉਂ ਅੰਬਰ ਦੇ ਤਾਰੇ
ਨਰਮਾ ਚੁਗਦੀ ਦੇ, ਝੁਮਕੇ ਲੈਣ ਹੁਲਾਰੇ
ਕਣਕਾਂ ਵਿਚੋਂ ਸੋਨਾ ਚਮਕੇ, ਸੋਨੇ ਚੋਂ ਖੁਸ਼ਹਾਲੀ
ਬੋਲ ਬੋਹਲ ਦਾ ਪੂਰਾ ਹੋਇਆ, ਆਖਣ ਹਲ ਪੰਜਾਲੀ
ਸੋਨੇ ਨੇ ਅੱਜ ਕਲ੍ਹ ਭਰ ਦੇਣੇ, ਕੁੱਲ ਭੜੋਲੇ ਖ਼ਾਲੀ
ਭੰਗੜਾ ਪਾ ਮੁੰਡਿਆ, ਕਣਕਾਂ ਪਾਈ ਲਾਲੀ

ਢੋਲੀ ਤਾਲ ਸ਼ੁਰੂ ਕਰਦਾ ਹੈ ਤੇ ਸਾਰੇ ਨੱਚਣ ਵਾਲੇ ਇੱਕਠੇ ਹੀ ਉਛਲ ਕੇ ਬੋਲੀ ਪਾਉਣ ਵਾਲੇ ਦਾ ਸਾਥ ਦੇਂਦੇ ਹਨ । ਫਿਰ ਨਾਚ ਚਾਲੂ ਹੋ ਜਾਂਦਾ ਹੈ ।

ਬੋਲੀ ਪਾਉਣ ਵਾਲਾ ਆਪਣੇ ਖੱਬੇ ਕੰਨ ਤੇ ਖੱਬਾ ਹੱਥ ਰੱਖ ਕੇ ਅਤੇ ਦੂਜੀ ਬਾਂਹ ਨੂੰ ਉਤਾਂਹ ਚੁੱਕ ਕੇ ਬੋਲੀ ਪਾਉਂਦਾ ਹੈ । ਇਸ ਤਰ੍ਹਾਂ ਸਾਰੇ ਜਣੇ ਵਾਰੀ ਵਾਰੀ ਬੋਲੀ ਪਾਉਂਦੇ ਹਨ । ਇੰਜ ਇਕ ਬੋਲੀ ਮਗਰੋਂ ਹੋਰ ਦੂਜੀ ਬੋਲੀ ਪਾਈ ਜਾਂਦੀ ਹੈ ਤੇ ਭੰਗੜੇ ਦਾ ਨਾਚ ਵੀ ਚੱਲੀ ਜਾਂਦਾ ਹੈ। ਇਸ ਮਗਰੋਂ ਨਾਚ ਵਿਚ ਹੀ ਕਈ ਪ੍ਰਕਾਰ ਦੇ ਸਾਂਗ ਰਚੇ ਜਾਂਦੇ ਹਨ ਜਿਨ੍ਹਾਂ ਵਿਚ ਪੰਜਾਬ ਦੇ ਸਮਾਜਕ ਜੀਵਨ ਦੀਆਂ ਵੱਖੋ ਵੱਖਰੀਆਂ ਝਲਕੀਆਂ ਦਰਸਾਈਆਂ ਜਾਂਦੀਆਂ ਹਨ ਜਿਵੇਂ ਕਿ ਵਾਢੀ, ਗੋਡੀ, ਸ਼ਾਹੂਕਾਰ ਦਾ ਕਿਸਾਨ ਨਾਲ ਵਿਹਾਰ ਆਦਿ ।

ਭੰਗੜੇ ਦੀਆਂ ਕੁਝ ਕੁ ਮਸ਼ਹੂਰ ਬੋਲੀਆਂ ਹੇਠਾਂ ਦਿਤੀਆਂ ਜਾਂਦੀਆਂ ਹਨ:–

ਤਾਰਾਂ, ਤਾਰਾਂ, ਤਾਰਾਂ,
ਬੋਲੀਆਂ ਦਾ ਖੂਹ ਭਰ ਦਿਆਂ, ਜਿਥੋਂ ਪਾਣੀ ਭਰਨ ਮੁਟਿਆਰਾਂ



Digitized by Panjab Digital Library | www.panjabdigilib.org

ਬੋਲੀਆਂ ਦੀ ਸੜਕ ਬੰਨ੍ਹਾਂ, ਜਿਥੇ ਚਲਦੀਆ ਮੋਟਰਕਾਰਾਂ
ਬੋਲੀਆਂ ਦੀ ਰੇਲ ਭਰਾਂ, ਜਿਥੇ ਚੜ੍ਹਦੇ ਲੋਕ ਹਜਾਰਾਂ
ਬੋਲੀਆਂ ਦੀ ਨੀਹਰ ਭਰ ਦਿਆਂ, ਜਿਥੇ ਲਗਦੇ ਮੋਘੇ ਨਾਲਾਂ
ਜਿਉਂਦੀ ਤੂੰ ਮਰ ਗਈ ਜਦੋਂ ਕੱਢੀਆਂ ਜੇਠ ਨੇ ਗਾਲ੍ਹਾਂ

— — — — — — —

ਪਿੰਡਾਂ ਵਿਚੋਂ ਪਿੰਡ ਸੁਣੀਂਦਾ ਪਿੰਡ ਸੁਣੀਂਦਾ ਭਾਰੀ
ਨਿੰਮ ਨਾਲ ਝੂਟਦੀਏ ਤੇਰੀ ਪੀਂਘ ਟੁਣਿਆਂ ਹਾਰੀ
ਨਿੰਮ ਨਾਲ ਝੂਟਦੀਏ.........

— — — — — — —

ਜੇਠ ਮਹੀਨੇ ਚੱਲਣ ਲੋਆਂ ਪੋਹ ਵਿਚ ਪੈਂਦਾ ਪਾਲਾ
ਦਮੜੀ ਦਾ ਸੱਕ ਮਲ ਕੇ ਮੁੰਡਾ ਮੋਹ ਲਿਆ ਤਵੀਤਾਂ ਵਾਲਾ
ਦਮੜੀ ਦਾ ਸੱਕ ਮਲ ਕੇ.......

— — — — — — —

ਏਸ ਰੂਪ ਦਾ ਮਾਣ ਨਾ ਕਰੀਏ ਕੀ ਤੇਰਾ ਕੀ ਮੇਰਾ
ਲੰਘੀਉਂ ਮਰੋੜਾ ਮਾਰ ਕੇ ਰੱਬ ਵਰਗਾ ਆਸਰਾ ਤੇਰਾ
ਲੰਘੀਉਂ ਮਰੋੜਾ ਮਾਰ ਕੇ.........

— — — — — — —

ਆਉ ਚੌਬਰੋ ਭੰਗੜਾ ਪਾਈਏ, ਆਉ ਝਨਾਂ ਕਿਨਾਰੇ
ਲੱਕ ਮਸਤਾਨੀ ਦਾ ਹਵਾ 'ਚ ਹੁਲਾਰੇ ਮਾਰੇ.....



Digitized by Panjab Digital Library / www.panjabdigilib.org

ਕਾਂਡ 4

# ਗਿੱਧਾ

ਗਿੱਧਾ ਇਸਤਰੀਆ ਦਾ ਨਾਚ ਹੈ । ਲੋਕ ਨਾਚ ਦੀ ਇਹ ਇਕ ਸੂਖ਼ਮ ਕਲਾ ਹੈ । ਇਸ ਨਾਚ ਦੇ ਜਨਮ ਬਾਰੇ ਇਕ ਦੰਦ-ਕਥਾ ਪ੍ਰਸਿੱਧ ਹੈ ਕਿ ਕਿਸੇ ਪਿੰਡ ਦੇ ਲਾਗੇ ਇਕ ਪਿਪਲ ਦੇ ਕੋਲ, ਵੱਡੇ ਛੱਪੜ ਦੇ ਕੰਢੇ ਪਰੀਆਂ ਅਰਸ਼ਾਂ ਤੋਂ ਉਤਰ ਕੇ ਚੰਨ ਚਾਨਣੀ ਰਾਤ ਵਿਚ ਇਹ ਨਾਚ ਨੱਚਿਆ ਕਰਦੀਆਂ ਸਨ । ਪਿੰਡ ਦੀਆਂ ਕੁੜੀਆ ਨੂੰ ਵੀ ਇਸ ਗੱਲ ਦੀ ਭਿਣਕ ਪੈ ਗਈ । ਉਨ੍ਹਾਂ ਵਿਚੋ ਦੋ ਕੁੜੀਆ ਗਿੱਧੋ ਤੇ ਸੰਮੋ ਪੂਰਨਮਾਸ਼ੀ ਦੀ ਚੰਨ-ਚਾਨਣੀ ਵਾਲੀ ਰਾਤ ਨੂੰ ਪਰੀਆਂ ਦਾ ਇਹ ਨਾਚ ਦੇਖਣ ਲਈ ਉਸ ਪਿਪਲ ਤੇ ਛੱਪੜ ਕੋਲ ਲੁਕ ਕੇ ਬੈਠ ਗਈਆ । ਜਦੋਂ ਪਰੀਆ ਅਰਸ਼ੋ ਉਤਰ ਕੇ ਆਪਣੇ ਉਡਣ ਵਾਲੇ ਬਸਤਰ ਲਾਹ ਕੇ ਨੱਚਣ ਵਿਚ ਮਗਨ ਹੋ ਗਈਆਂ ਤਾਂ ਇਨ੍ਹਾਂ ਦੋਵਾਂ ਕੁੜੀਆ ਨੇ ਉਨ੍ਹਾਂ ਦੇ ਬਸਤਰ ਚੁਰਾ ਲਏ । ਉਹ ਦਿਨ ਦੇ ਚੜ੍ਹਾ ਤਕ ਸਾਰੀ ਰਾਤ ਮਗਨ ਹੋ ਕੇ ਨੱਚਦੀਆਂ ਰਹੀਆਂ । ਦਿਨ ਚੜ੍ਹਨ ਦਾ ਵੇਲਾ ਹੋਣ ਤੇ ਉਨ੍ਹਾਂ ਨਾਚ ਬੰਦ ਕੀਤਾ ਪਰ ਹੁਣ ਉਨ੍ਹਾਂ ਨੂੰ ਵਾਪਸ ਉਡਣ ਲਈ ਬਸਤਰ ਨਾ ਲੱਭਣ । ਉਹ ਬੜੀਆ ਘਬਰਾਈਆਂ। ਉਸ ਵੇਲੇ 'ਗਿੱਧੋ' ਤੇ 'ਸੰਮੋ' ਨੇ ਇਸ ਸ਼ਰਤ ਤੇ ਬਸਤਰ ਦੇਣੇ ਮੰਨ ਲਏ ਕਿ ਉਹ ਇਨ੍ਹਾਂ ਨੂੰ ਇਹ ਨਾਚ ਸਿਖਾ ਦੇਣ ਤਾਂ ਉਹ ਉਨ੍ਹਾਂ ਦੇ ਉਡਣ ਬਸਤਰ ਦੇ ਦੇਣਗੀਆਂ । ਪਰੀਆਂ ਨੂੰ ਮਜਬੂਰੀ ਵਿਚ ਅਜਿਹਾ ਕਰਨਾ ਪਿਆ । ਪਰੀਆਂ ਤੋ ਸਿੱਖੇ ਨਾਚਾਂ ਨੂੰ ਇਨ੍ਹਾਂ ਕੁੜੀਆ ਨੇ ਆਪਣੇ ਪਿੰਡ ਵਿਚ ਨੱਚਿਆ । ਬਸ ਇਥੋਂ ਹੀ ਇਸ ਕੁੜੀ 'ਗਿਧੋ' ਦੇ ਨਾਂ ਤੇ ਇਸ ਨਾਚ ਦਾ ਨਾਂ ਗਿੱਧਾ ਅਤੇ 'ਸੰਮੋ' ਦੇ ਨਾਂ ਤੇ ਦੂਜੇ ਨਾਚ ਦਾ ਨਾਂ 'ਸੰਮੀ' ਪ੍ਰਸਿੱਧ ਹੋ ਗਿਆ । ਕਹਿੰਦੇ ਹਨ ਕਿ ਜੇ ਕੋਈ ਮੁਟਿਆਰ ਇਨ੍ਹਾਂ ਨਾਚਾਂ ਨੂੰ ਲਗਾਤਾਰ ਇਕ ਮਹੀਨਾ ਨੱਚੇ ਤਾਂ ਉਸਦੇ ਰੂਪ ਨੂੰ ਚਾਰ ਚੰਨ ਲਗ ਜਾਂਦੇ ਹਨ । ਗਿੱਧਾ ਆਮ ਤੌਰ ਤੇ ਫ਼ਸਲਾਂ ਦੇ ਪੱਕਣ ਤੇ ਵਾਢੀ ਸਮੇਂ, ਵਿਆਹ ਸ਼ਾਦੀ ਜਾਂ ਮੰਗਣੀ ਦੀ ਰਸਮ ਵੇਲੇ, ਲੜਕੇ ਦੇ ਜਨਮ ਵੇਲੇ, ਜੰਗ ਜਿੱਤ ਕੇ ਆਉਣ ਵੇਲੇ, ਮੇਲਿਆਂ ਤੇ ਤੀਆਂ ਵੇਲੇ ਅਤੇ ਕੌਮੀ ਸਮਾਗਮਾਂ ਤੇ ਪਾਇਆ ਜਾਂਦਾ ਹੈ । ਬਰਸਾਤ ਦੇ ਮੌਸਮ ਵਿਚ ਤੀਆਂ ਦੇ ਤਿਉਹਾਰ ਤੇ ਜਿਸ ਨੂੰ ਵਿਸ਼ੇਸ਼ ਤੌਰ ਤੇ ਗਿੱਧੇ ਦਾ ਤਿਉਹਾਰ ਮੰਨਿਆ ਜਾਂਦਾ ਹੈ, ਸੱਜ-ਵਿਆਹੀਆਂ ਕੁੜੀਆਂ ਸਹੁਰੇ ਘਰਾਂ 'ਚੋਂ ਪੇਕੇ ਪਰਤ ਕੇ ਗਿੱਧਾ ਪਾਉਂਦੀਆ ਹਨ । ਸਹੁਰੇ ਘਰਾਂ ਚੋ ਪਰਤੀਆਂ ਕੁੜੀਆ ਪਿੰਡ ਦੀਆਂ ਦੂਜੀਆਂ ਕੁੜੀਆਂ

Digitized by Panjab Digital Library / www.panjabdigilib.org



ਨੱਚਣ ਵਾਲੀ ਦੀ ਅੱਡੀ ਨਾ ਰਹਿੰਦੀ ਗੌਣ ਵਾਲੀ ਦਾ ਮੂੰਹ

Digitized by Panjab Digital Library | www.panjabdigilib.org

ਨਾਲ ਮਿਲ ਕੇ ਕਿਸੇ ਨਵੇਕਲੇ ਥਾਂ ਤੇ ਆਮ ਤੌਰ ਤੇ ਕਿਸੇ ਰੁੱਖ ਦੀ ਛਾਵੇਂ, ਜੀਹਦੇ ਲਾਗੇ ਕੋਈ ਨਹਿਰ ਆਦਿ ਵਗਦੀ ਹੋਵੇ ਇਕੱਠੀਆਂ ਹੋ ਕੇ ਪੀਂਘਾਂ ਝੂਟਦੀਆਂ ਤੇ ਗਿੱਧਾ ਪਾਉਂਦੀਆਂ ਹਨ। ਮੁੰਡੇ ਇਸ ਨਾਚ ਵਿਚ ਸ਼ਾਮਲ ਨਹੀਂ ਹੋ ਸਕਦੇ ਤੇ ਅਕਸਰ ਛੁਪ ਛੁਪ ਕੇ ਹੀ ਇਸ ਨਾਚ ਨੂੰ ਵੇਖਦੇ ਹਨ।

ਵਿਆਹ ਸ਼ਾਦੀ ਵੇਲੇ ਜਦੋਂ ਜੰਞ ਲਾੜੀ ਨੂੰ ਵਿਆਹੁਣ ਲਈ ਤੁਰ ਜਾਂਦੀ ਹੈ ਤਾਂ ਪਿਛੇ ਤੀਵੀਆਂ ਇਕੱਠੀਆਂ ਹੋ ਕੇ ਗਿੱਧਾ ਪਾਉਂਦੀਆਂ ਹਨ। ਇਹ ਗਿੱਧਾ ਜੰਞ ਦੇ ਵਿਆਹ ਕੇ ਆਣ ਤੋਂ ਬਾਅਦ ਵੀ ਪਾਇਆ ਜਾਂਦਾ ਹੈ।

ਗਿੱਧਾ ਪਾਉਣ ਵੇਲੇ ਸੁੰਦਰ ਤੇ ਚਮਕਦਾਰ ਕੱਪੜੇ ਪਾਏ ਜਾਂਦੇ ਹਨ। ਇਹ ਨਾਚ ਸ਼ੁਰੂ ਤੋਂ ਲੈ ਕੇ ਅੱਜ ਤੀਕ ਪੇਂਡੂ ਤੇ ਸ਼ਹਿਰੀ ਜੀਵਨ ਵਿਚ ਸਦਾ ਵਾਂਗ ਵਲਵਲਿਆਂ ਦੇ ਫੁਲ ਖਿੜਾਉਂਦਾ ਅਤੇ ਇਥੋਂ ਦੇ ਜਵਾਨ ਜਜ਼ਬਿਆਂ ਨੂੰ ਖੁਸ਼ੀ ਦਿੰਦਾ ਰਿਹਾ ਹੈ। ਇਹ ਨਾਚ ਪੰਜਾਬੀਆਂ ਦੇ ਜੀਵਨ ਦਾ ਇਕ ਅਜਿਹਾ ਅਨਿਖੜਵਾਂ ਅੰਗ ਬਣ ਚੁੱਕਾ ਹੈ ਜਿਸ ਨੂੰ ਬੰਦ ਕਰਨ ਨਾਲ ਪੰਜਾਬੀਆਂ ਦੇ ਜੀਵਨ ਨੂੰ ਹੀ ਬੰਦ ਕਰਨ ਦਾ ਡਰ ਪੈਦਾ ਹੋ ਸਕਦਾ ਹੈ ਤੇ ਜਿਸ ਨੂੰ ਪੰਜਾਬੀ ਮੁਟਿਆਰ ਕਿਸੇ ਕੀਮਤ ਤੇ ਵੀ ਕਬੂਲਣ ਨੂੰ ਤਿਆਰ ਨਹੀਂ। ਜਦ ਕਦੀ ਸੁਧਾਰਵਾਦੀਆਂ ਨੇ ਇਸ ਨਾਚ ਤੇ ਪਾਬੰਦੀਆਂ ਲਗਾਉਣ ਦੀ ਕੋਸ਼ਿਸ਼ ਕੀਤੀ ਤਾਂ ਇਸਦਾ ਪ੍ਰਤੀਕਰਮ ਲੋਕ-ਗੀਤਾਂ ਦੇ ਟੱਪਿਆਂ ਚੋਂ ਸਾਹਮਣੇ ਆਇਆ ਹੈ ਜਿਵੇਂ :—

ਮਰ ਜਾਣ ਸਿੰਘ ਸਭੀਏ ਜਿਨ੍ਹਾਂ ਗਿੱਧੇ ਪਿੰਡਾਂ ਦੇ ਬੰਦ ਕੀਤੇ।

ਤੀਆਂ ਦੇ ਦਿਨਾਂ ਵਿਚ ਸਾਵਣ ਦੇ ਮਹੀਨੇ ਵਿਚ ਪਿੰਡਾਂ ਚੋਂ ਬਾਹਰਵਾਰ ਖੂਹਾਂ, ਛੱਪੜਾਂ ਜਾਂ ਨਹਿਰਾਂ ਦੇ ਕੰਢਿਆਂ ਤੇ ਨਵੇਕਲੀ ਥਾਂ ਤੇ ਪਿਪਲਾਂ ਦੀਆਂ ਪੀਂਘਾਂ ਝੂਟਦੀਆਂ ਤੇ ਪਿੜ ਬੰਨ੍ਹ ਕੇ ਗਿੱਧਾ ਪਾਉਂਦੀਆਂ ਮੁਟਿਆਰਾਂ ਆਪਣੇ ਮਨ ਦੀ ਗੱਲ ਨੂੰ ਇੰਜ ਦਰਸਾਉਂਦੀਆਂ ਹਨ :—

ਸੌਣ ਮਹੀਨੇ ਘਾਹ ਹੋ ਗਿਆ, ਰੱਜੀਆਂ ਮੱਝੀ ਗਾਈਂ
ਗਿੱਧਿਆਂ ਪਿੰਡ ਵੜ ਵੇ, ਲਾਂਭ ਲਾਂਭ ਨਾ ਜਾਈਂ।

ਗਿੱਧੇ ਦੇ ਗੀਤਾਂ ਵਿਚ ਫ਼ਸਲਾਂ ਦਾ ਜ਼ਿਕਰ ਵੀ ਆਮ ਆਉਂਦਾ ਹੈ :—

ਰੁੱਤ ਗਿੱਧਾ ਪਾਉਣ ਦੀ ਆਈ
ਨੀ ਲੱਕ ਲੱਕ ਹੋ ਗਏ ਬਾਜਰੇ

ਇਸੇ ਤਰ੍ਹਾਂ :—

ਆਇਆ ਸਾਵਣ ਦਿਲ ਪਰਚਾਵਣ
ਝੜੀ ਲੱਗ ਗਈ ਭਾਰੀ
ਹੂਟੇ ਲੈਂਦਿਆਂ ਮਰੀਅਮ ਭਿੱਜ ਗਈ
ਨਾਲੇ ਰਾਮ ਪਿਆਰੀ



Digitized by Panjab Digital Library | www.panjabdigilib.org

ਕੁੜਤੀ ਹਰੋ ਦੀ ਭਿੱਜ ਗਈ ਵਰੀ ਦੀ
ਕਿਸ਼ਨੋ ਦੀ ਫੁਲਕਾਰੀ
ਹਰਨਾਮੀ ਦੀ ਸੁੱਥਣ ਭਿੱਜ ਗਈ
ਬਹੁਤੇ ਗੋਟੇ ਵਾਲੀ
ਸਾਮੋ ਨਾਰ ਦੀਆਂ ਭਿੱਜੀਆਂ ਮੇਢੀਆਂ
ਗਿਣਤੀ ਦੇ ਵਿਚ ਚਾਲੀ
ਸੌਣ ਦਿਆ ਬੱਦਲਾ ਵੇ
ਹੀਰ ਭਿਜ ਗਈ ਸਿਆਲਾਂ ਵਾਲੀ ।

ਜਾਂ ਫਿਰ :—

ਤੜਕੇ ਕੁੜੀਆਂ ਪਿੰਡ ਜਾ ਵੜੀਆਂ
ਮੀਂਹ ਨੇ ਘੇਰ ਲਈਆਂ ਚਾਲੀ
ਪੀਂਘ ਝੂਟਦੀ ਸੱਸੀ ਡਿਗ ਪਈ
ਨੂਰੀ ਨਾਭੇ ਵਾਲੀ
ਸਾਮੋ ਨਾਰ ਦੀ ਝਾਂਜਰ ਟੁੱਟ ਗਈ
ਰਾਮ ਰਖੀ ਨੇ ਭਾਲੀ
ਭਿਜ ਗਈ ਨਾਜੋ ਵੀ
ਬਹੁਤੇ ਹਰਖਾਂ ਵਾਲੀ

ਇਨ੍ਹਾਂ ਲੋਕ-ਗੀਤਾਂ ਤੋਂ ਗਿੱਧੇ ਦਾ ਪੰਜਾਬਣਾਂ ਨਾਲ ਗੂੜ੍ਹਾ ਸਬੰਧ ਉਘੜ ਕੇ ਸਾਹਮਣੇ ਆਉਂਦਾ ਹੈ । ਇਹ ਪੰਜਾਬਣਾਂ ਦੀਆਂ ਸਮਾਜਕ ਗੁੰਝਲਾਂ ਦੇ ਖੋਲ੍ਹਣ ਤੇ ਆਰਥਕ ਮੰਦਵਾੜੇ ਦੇ ਬੋਝ ਨੂੰ ਹਲਕੇ ਕਰਨ ਦਾ ਇਕ ਵਸੀਲਾ ਹੈ । ਗਿੱਧੇ ਦੇ ਲੋਰ ਵਿਚ ਕੁੜੀਆਂ ਨੂੰ ਘਰ ਦੇ ਸਾਰੇ ਦੁਖ ਸੁਖ, ਸੱਸ ਤੇ ਨਨਾਣਾਂ ਦੀਆਂ ਝਿੜਕਾਂ, ਸਹੁਰੇ ਦੇ ਕਬੋਲ, ਘਰ ਵਾਲੇ ਦੀਆਂ ਮਾਰਾਂ ਤੇ ਦਰਾਣੀ ਜਿਠਾਣੀ ਦੇ ਤਾਅਨ੍ਹੇ-ਮਿਹਣੇ ਸਭ ਵਿਸਰ ਜਾਂਦੇ ਹਨ ਤੇ ਇਹ ਕਿਸੇ ਅਗੰਮੀ ਲੋਰ ਵਿਚ ਮਸਤ ਹੋ ਆਪਣੇ ਆਪ ਨੂੰ ਆਪਣੇ ਜਜ਼ਬਿਆਂ ਨਾਲ ਇਕ ਮਿਕ ਕਰ ਲੈਂਦੀਆਂ ਹਨ ।

ਗਿੱਧਾ ਪਾਉਣ ਵਾਲੀਆਂ ਆਮ ਤੌਰ ਤੇ ਰੰਗ ਬਰੰਗੇ ਕੱਪੜੇ ਪਾ ਕੇ ਗਿੱਧਾ ਪਾਉਂਦੀਆਂ ਹਨ, ਪਰ ਕੁਆਰੀਆਂ ਤੇ ਵਿਆਹੀਆਂ ਕੁੜੀਆਂ ਦੇ ਪਹਿਰਾਵੇ ਵਿਚ ਫਰਕ ਵੀ ਹੁੰਦਾ ਹੈ। ਕੁਆਰੀਆਂ ਕੁੜੀਆਂ ਸਲਵਾਰ, ਕਮੀਜ਼ ਤੇ ਸਿਰ ਤੇ ਚੁੰਨੀ ਲੈਂਦੀਆਂ ਹਨ ਪਰ ਵਿਆਹੀਆਂ ਜਾਂ ਪਿੰਡ ਦੀਆਂ ਨੂੰਹਾਂ ਸਲਵਾਰ ਦੇ ਉਤੇ ਘਗਰਾ, ਗਲ ਕੁੜਤੀ ਤੇ ਸਿਰ ਤੇ ਕੋਈ ਟੋਟਾ ਲੈਂਦੀਆਂ ਹਨ । ਕੁਝ ਸਮਾਂ ਪਹਿਲਾਂ ਪੈਰਾਂ ਵਿਚ ਚਾਂਦੀ ਦੀਆਂ ਬਾਂਕਾਂ, ਕੜੀਆਂ ਜਾਂ ਪੰਜੇਬਾਂ



Digitized by Panjab Digital Library | www.panjabdigilib.org

ਪਾਉਣ ਦਾ ਰਿਵਾਜ ਸੀ । ਗਿੱਧੇ ਦੀਆਂ ਤਾੜੀਆਂ ਤੇ ਘਗਰੇ ਦੀਆਂ ਘੁਮਕਾਰਾਂ ਦੇ ਨਾਲ ਪੰਜੇਬਾਂ ਦੀ ਭਿੰਨੀ ਭਿੰਨੀ ਛਣਕ ਵੀ ਸੁਣਾਈ ਦੇਂਦੀ ਸੀ ।

ਅੱਜ ਦੇ ਪਹਿਰਾਵੇ ਵਿਚ ਕਿਸੇ ਵੀ ਲਿਬਾਸ ਵਿਚ ਗਿੱਧਾ ਪਾਇਆ ਜਾ ਸਕਦਾ ਹੈ। ਕਈ ਔਰਤਾਂ ਸਾੜ੍ਹੀ ਬੰਨ੍ਹ ਕੇ ਵੀ ਗਿੱਧਾ ਪਾਉਂਦੀਆਂ ਵੇਖੀਆਂ ਜਾਂਦੀਆਂ ਹਨ ।

ਗਿੱਧਾ ਪਾਉਣ ਲਈ ਕੁੜੀਆਂ ਕਿਸੇ ਵਿਸ਼ੇਸ਼ ਗਿਣਤੀ ਦੀਆਂ ਮੁਥਾਜ ਨਹੀਂ ਹਨ । ਜਿੰਨੀਆਂ ਵੀ ਹੋ ਸਕਣ, ਗਿੱਧੇ ਦੇ ਘੇਰੇ ਵਿਚ ਖੜੀਆਂ ਹੋ ਸਕਦੀਆਂ ਹਨ । ਪੂਰਨਮਾਸ਼ੀ ਦੀ ਚਾਨਣੀ ਰਾਤ ਗਿੱਧੇ ਲਈ ਬੜੀ ਮਹਾਨਤਾ ਰੱਖਦੀ ਹੈ ।

"ਜਦ ਰਾਤ ਚਾਨਣੀ ਖਿੜਦੀ ਹੈ, ਕੋਈ ਰਾਗ ਇਲਾਹੀ ਛਿੜਦਾ ਹੈ
ਗਿੱਧੇ ਨੂੰ ਲੋਹੜਾ ਆਉਂਦਾ ਹੈ ਜੋਬਨ ਤੇ ਬਿਰਹਾ ਭਿੜਦਾ ਹੈ ।"

ਗੀਤ ਇਸ ਸਚਾਈ ਦਾ ਪ੍ਰਤੀਕ ਹੈ । ਘਰ ਦੇ ਵਿਹੜੇ ਵਿਚ ਜਾਂ ਪਿੰਡੋਂ ਬਾਹਰਵਾਰ ਕੁੜੀਆਂ ਇਕੱਠੀਆਂ ਹੋ ਕੇ ਜਦੋਂ ਗਿੱਧਾ ਪਾਉਣਾ ਸ਼ੁਰੂ ਕਰਦੀਆਂ ਹਨ ਤਾਂ ਬਾਕੀ ਸਾਥਣਾਂ ਆਵਾਜ਼ ਕੰਨੀ ਪੈਂਦਿਆਂ ਹੀ ਘਰਾਂ ਵਿਚੋਂ ਨਿਕਲ ਕੇ ਗਿੱਧੇ ਦੇ ਪਿੜ ਵਿਚ ਆ ਜਾਂਦੀਆਂ ਹਨ । ਗਿੱਧੇ ਦੇ ਪਿੜ ਵਿਚ ਇਕ ਦੂਜੀ ਵੱਲ ਵੇਖ ਤੇ ਚੁਟਕੀ ਦੇ ਇਸ਼ਾਰੇ ਤੇ ਬਾਹਵਾਂ ਉਲਾਰ ਕੇ ਹੱਥਾਂ ਦੀ ਇੱਕਠੀ ਇਕੋ ਤਾਲ ਨਾਲ ਤਾੜੀ ਮਾਰ ਕੇ ਨਾਲ ਬੋਲੀ ਦੀ ਸੁਰ ਤੇ ਗਿੱਧੇ ਦੀ ਲੈਅ ਪੈਦਾ ਕਰ ਲੈਂਦੀਆਂ ਹਨ । ਜਿਵੇਂ ਜਿਵੇਂ ਹੋਰ ਕੁੜੀਆਂ ਗਿੱਧੇ ਦੇ ਪਿੜ ਵਿਚ ਦਾਖ਼ਲ ਹੋਈ ਜਾਂਦੀਆਂ ਹਨ,ਤਿਉਂ ਤਿਉਂ ਇਸ ਦਾ ਪਿੜ ਵੀ ਖੁਲ੍ਹਾ ਹੋਈ ਜਾਂਦਾ ਹੈ। ਇਸ ਪਿੜ ਵਿਚ ਕਈ ਘੰਟੇ ਇਹ ਚੱਕਰ ਚਲਦਾ ਰਹਿੰਦਾ ਹੈ ਅਤੇ ਨਾਲ ਨਾਲ ਗਿੱਧੇ ਦੀਆਂ ਬੋਲੀਆਂ ਪਾਈਆਂ ਜਾਂਦੀਆਂ ਹਨ । ਗਿੱਧੇ ਦੀਆਂ ਤਾਲੀਆਂ ਦੇ ਨਾਲ ਗੀਤਾਂ ਦੀ ਆਵਾਜ਼ ਗੂੰਜਦੀ ਹੋਈ ਇਕ ਅਨੋਖਾ ਸੰਗੀਤ ਪੈਦਾ ਕਰ ਦੇਂਦੀ ਹੈ । ਨਾਚੀਆਂ ਦੇ ਨਾਲ ਨਾਲ ਗੋਲ ਦਾਇਰੇ ਵਿਚੋਂ ਇਕ ਕੁੜੀ ਗੀਤ ਛੂੰਹਦੀ ਹੈ ਤੇ ਬਾਕੀ ਸਾਰੀਆਂ ਅੰਤਲੇ ਬੋਲ ਨੂੰ ਚੁੱਕ ਕੇ ਇਸ ਖਾਸ ਲੈਅ ਅੰਦਰ ਤਾਲੀਆਂ ਮਾਰਦੀਆਂ ਹਨ । ਨੱਚਣ ਵਾਲੀਆਂ ਦੇ ਪੈਰ ਇਨ੍ਹਾਂ ਤਾਲੀਆਂ ਦੀ ਤਾਲ.ਨਾਲ ਸਰਕਦੇ ਹੋਏ ਗੀਤ ਦੀ ਲੈਅ ਦੇ ਨਾਲ ਨਾਲ ਤੇਜ਼ ਹੁੰਦੇ ਜਾਂਦੇ ਹਨ ।

ਇਹ ਨਾਚ ਨੱਚਣ ਲਈ ਪਹਿਲਾਂ ਕੋਈ ਟਰੇਨਿੰਗ ਨਾ ਹੀ ਲਈ ਜਾਂਦੀ ਤੇ ਨਾ ਹੀ ਦਿੱਤੀ ਜਾਂਦੀ ਹੈ । ਇਕ ਦੂਜੀ ਵੱਲ ਵੇਖ ਤੇ ਰੀਸੋ ਰੀਸੀ ਕੁੜੀਆਂ ਗਿੱਧਾ ਪਾਉਣਾ ਸਿੱਖ ਜਾਂਦੀਆਂ ਹਨ ।

ਗਿੱਧੇ ਦੇ ਨਾਚ ਵਿਚ ਕਈ ਪ੍ਰਕਾਰ ਦੀਆਂ ਕਥਾ ਕਹਾਣੀਆਂ ਵੀ ਨਾਚ ਰਾਹੀਂ ਦਰਸਾਈਆਂ ਤੇ ਪਰਗਟ ਕੀਤੀਆਂ ਜਾਂਦੀਆਂ ਹਨ,ਜਿਵੇਂ:—

1. ਨੂੰਹ ਸੱਸ ਦੀ ਲੜਾਈ
2. ਪਤੀ ਪਿਆਰ ਦਾ ਪ੍ਰਗਟਾਵਾ
3. ਨਖੱਟੂ ਪਤੀ ਜਾਂ ਮਧਰੇ ਪਤੀ ਤੇ ਚੋਟਾਂ



Digitized by Panjab Digital Library / www.panjabdigilib.org

4. ਦਿਓਰ ਭਾਬੀਆਂ ਤੇ ਸੱਸਾਂ ਨਨਾਣਾਂ ਦਾ ਜ਼ਿਕਰ

5. ਭਰਾ ਜਾਂ ਪਿਤਾ ਦਾ ਪਿਆਰ ਆਦਿ

ਗਿੱਧੇ ਨਾਲ ਅਨੇਕ ਗਾਏ ਜਾਣ ਵਾਲੇ ਗੀਤਾਂ ਵਿਚ ਪ੍ਰੇਮੀ ਵੱਲ ਪਿਆਰ ਦੀ ਭਾਵਨਾ, ਗਿਲੇ, ਸ਼ਿਕਵੇ, ਉਲਾਂਭੇ ਤੇ ਸਮਾਜੀ ਚੋਟਾਂ ਹੁੰਦੀਆਂ ਹਨ। ਆਮ ਤੌਰ ਤੇ ਗਿੱਧੇ ਦਾ ਆਰੰਭ ਨਿੱਕੀ ਬੋਲੀ ਨਾਲ ਹੀ ਹੁੰਦਾ ਹੈ ਜਿਵੇ :–

1. ਬਣ ਕੇ ਕਬੂਤਰ ਚੀਨਾ, ਗਿੱਧੇ ਵਿਚ ਆ ਜਾ ਕੁੜੀਏ

2. ਮੇਰੀ ਸੱਸ ਭਰਮਾਂ ਦੀ ਮਾਰੀ, ਹੱਸ ਕੇ ਨਾ ਲੰਘ ਵੈਰੀਆ

3. ਮੇਰੀ ਸੱਸ ਨੇ ਮੱਕੀ ਦਾ ਟੁੱਕ ਮਾਰਿਆ, ਡੌਲੇ ਕੋਲੋਂ ਬਾਂਹ ਟੁਟ ਗਈ

4. ਮੇਰਾ ਪੈਰ ਪਿਛਾਂਹ ਨੂੰ ਜਾਵੇ, ਮਿੱਤਰਾਂ ਦਾ ਪਿੰਡ ਲੰਘ ਕੇ

5. ਮੇਰਾ ਖੌਸੜਾ ਚੱਕੀ ਨੂੰ ਹਥ ਲਾਵੇ, ਮਾਨਸਾ ਮਸ਼ੀਨ ਚਲਦੀ

6. ਰੋਟੀ ਖਾ ਜਾ ਵੇ ਭੂਆ ਦਾ ਪੁੱਤ ਬਣ ਕੇ, ਮਿੱਤਰਾ ਦੂਰ ਦਿਆ

7. ਮੇਰੇ ਮਾਹੀ ਦਾ ਸੁਨੇਹਾ ਲੈ ਜਾ, ਵੇ ਬਸਰੇ ਨੂੰ ਜਾਣ ਵਾਲਿਆ

8. ਨਾਲੇ ਧਾਰ ਕੱਢਾਂ ਨਾਲੇ ਰੋਵਾਂ, ਮਾਹੀ ਮੇਰਾ ਲਾਮ ਨੂੰ ਗਿਆ

9. ਤੈਨੂੰ ਚੰਦ ਦੇ ਬਹਾਨੇ ਵੇਖਾਂ, ਕੋਠੇ ਉਤੇ ਆ ਜਾ ਮਿੱਤਰਾ

10. ਚੁੰਨੀ ਰੰਗ ਦੇ ਲਲਾਰੀਆ ਮੇਰੀ, ਮਿੱਤਰਾ ਦੀ ਪੱਗ ਵਰਗੀ

11. ਮੈਂ ਕਿੰਝ ਮੁਕਲਾਵੇ ਜਾਵਾਂ, ਮਿੱਤਰਾਂ ਦਾ ਪਿੰਡ ਲੰਘ ਕੇ

12. ਹੱਸ ਦੰਦਾਂ ਦੀ ਪ੍ਰੀਤ ਬਥੇਰੀ, ਵਸਦਾ ਰਹੁ ਮਿੱਤਰਾ

13. ਮੇਰੀ ਨਣਦ ਮੌਨਣ ਨਾ ਦੇਵੇ, ਰਾਮ ਸੱਤ ਮਿੱਤਰਾਂ ਦੀ

14. ਰੱਬ ਵਰਗਾ ਆਸਰਾ ਤੇਰਾ, ਵਸਦਾ ਰਹੁ ਮਿੱਤਰਾ

15. ਭਾੜਾ ਨਿਤ ਦਾ ਦਿੱਤਾ ਨਾ ਜਾਵੇ, ਘਰ ਪਾ ਲਾ ਟੇਸਨ ਤੇ

16. ਸੱਸੇ ਮੈਨੂੰ ਤੂੰ ਕਰੇ ਤਕੜਾਈਆਂ, ਆਪਣੇ ਤੂੰ ਦਿਨ ਭੁਲ ਗਈ

17. ਮੇਰੇ ਵੀਰ ਨੂੰ ਸੁੱਕੀ ਖੰਡ ਪਾਈ, ਸੱਸੇ ਤੇਰੀ ਮਹਿੰ ਮਰ ਜੇ

18. ਸੱਸ ਮਰ ਗਈ, ਨਨਾਣ ਸਹੁਰੇ ਤੁਰ ਗਈ, ਆਪਾਂ ਦੋਵੇਂ ਮੇਲੇ ਚੱਲੀਏ

19. ਸਾਨੂੰ ਮਿੱਤਰਾਂ ਬਾਝ ਹਨੇਰਾ, ਚੰਨ ਭਾਵੇਂ ਨਿਤ ਚੜ੍ਹਦਾ

20. ਮੈਨੂੰ ਯਾਦ ਗੱਡੀ ਵਿਚ ਆਈਆਂ, ਲੱਗੀਆਂ ਤ੍ਰਿੰਜਣਾਂ ਦੀਆਂ

21. ਮੈਂ ਸਾਰੇ ਟੱਬਰ ਦੀ ਗੋਲੀ, ਇਕ ਤੇਰੀ ਜਿੰਦ ਬਦਲੇ

22. ਏਡਾ ਮੋਹ ਨਾ ਚੰਦਰੀਏ ਪਾਈਏ, ਰੋ ਰੋ ਵਿਛੜਾਂਗੇ

23. ਨੱਕੇ ਛਡੂੰਗੀ ਕਣਕ ਦੇ ਤੇਰੇ, ਰੱਖ ਲੈ ਕੁਆਰੀ ਬਾਬਲਾ

24. ਤੇਰੀ ਫ਼ੌਜ ਨੂੰ ਕਰੂੰਗੀ ਰੋਟੀ, ਛੁੱਟੀ ਲੈ ਕੇ ਆ ਜਾ ਵੀਰਨਾਂ

25. ਨੱਚਣ ਵਾਲੀ ਦੀ ਅੱਡੀ ਨਾ ਰਹਿੰਦੀ, ਗੌਣ ਵਾਲੀ ਦਾ ਮੂੰਹ



Digitized by Panjab Digital Library | www.panjabdigilib.org

ਇੰਜ ਗਿੱਧਾ ਪਾਉਂਦੀਆਂ ਨੂੰ ਜਦੋਂ ਥਕੇਵਾਂ ਮਹਿਸੂਸ ਹੁੰਦਾ ਹੈ ਤਾਂ ਗਿੱਧੇ ਦੇ ਪਿੜ ਵਿਚੋਂ ਘੇਰੇ ਵਿਚ ਆ ਵੜਦੀਆਂ ਹਨ।

ਘੇਰੇ ਵਾਲੀਆਂ ਕੁੜੀਆਂ ਗੀਤ ਦੇ ਮੁਢਲੇ ਬੋਲ ਬੋਲਦੀਆਂ ਹਨ ਤੇ ਪਿਛਲੀਆਂ ਤੁਕਾਂ ਦੀ ਤਾਣ ਨਾਲ ਕੁੜੀਆਂ ਘੇਰੇ ਦੇ ਅੰਦਰ ਘੁੰਮ ਘੁੰਮ ਮੱਧਮ ਤਾਲ ਵਿਚ ਨੱਚਦੀਆਂ ਹਨ। ਇੰਜ ਤਾਜ਼ਾ ਦਮ ਤੇ ਥੱਕੀਆਂ ਕੁੜੀਆਂ ਆਪਣਾ ਥਾਂ ਬਦਲਦੀਆਂ ਜਾਂਦੀਆਂ ਹਨ। ਗੀਤਾਂ ਦੀ ਲੈਅ ਨਾਲ ਗਿੱਧੇ ਦੀ ਚਾਲ ਵੀ ਬਦਲ ਜਾਂਦੀ ਹੈ। ਜਿਵੇਂ –

ਕਿਕਰਾਂ ਵੀ ਲੰਘ ਆਈ, ਬੇਰੀਆਂ ਵੀ ਲੰਘ ਆਈ,
ਲੰਘਣਾ ਰਹਿ ਗਿਆ ਘਾਹ ਵੇ,
ਪੁੱਤਰਾ ਸਹੁਰੇ ਦਿਆ, ਕਦੀ ਬਣ ਕੇ ਪਰਾਹੁਣਾ ਆ ਵੇ।

— — — — — — —

ਕਿਕਰਾਂ ਵੀ ਲੰਘ ਆਈ, ਬੇਰੀਆਂ ਵੀ ਲੰਘ ਆਈ
ਲੰਘਣਾ ਰਹਿ ਗਿਆ ਤੂਤ,
ਜੇ ਮੇਰੀ ਸੱਸ ਮਰ ਜੇ ਮੈਂ ਰੋ ਰੋ ਮਾਰਾਂ ਕੂਕ

— — — — — — —

ਕਿਕਰਾਂ ਵੀ ਲੰਘ ਆਈ, ਬੇਰੀਆਂ ਵੀ ਲੰਘ ਆਈ,
ਲੰਘਣੋਂ ਰਹਿ ਗਈਆਂ ਡਾਕਾਂ
ਲੈ ਜਾ ਮੇਰਾ ਗੁੱਟ ਮਿਣ ਕੇ
ਜਾਈਂ ਮੇਲੇ ਤੇ ਲਿਆਈਂ ਬਾਂਕਾਂ

— — — — — — —

ਤਿਖੀ ਨੋਕ ਦੀ ਜੁੱਤੀ ਵੀ ਘਸ ਗਈ
ਨਾਲੇ ਘਸ ਗਈਆਂ ਖੁਰੀਆਂ
ਮਾਹੀ ਮੇਰਾ ਲਾਮ ਨੂੰ ਗਿਆ
ਮੇਰੇ ਵੱਜਣ ਕਲੇਜੇ ਛੁਰੀਆਂ

— — — — — — —

ਮੋਰਾਂ ਦੀ ਖ਼ਾਤਰ ਬਾਗ਼ ਲਵਾਨੀਆਂ
ਤੂੰ ਕਿਤੇ ਆ ਜਾ ਵੇ ਮੋਰਾ
ਪੈਲਾਂ ਪਾ ਜਾ ਵੇ ਮੋਰਾ
ਤੇਰੀਆਂ ਗੁਝੀਆਂ ਰਮਜ਼ਾਂ ਵੇ ਮੋਰਾ
ਤੇਰੀਆਂ ਮਹੀਂਓ ਸਮਝਾਂ ਵੇ ਮੋਰਾ



Digitized by Panjab Digital Library | www.panjabdigilib.org

ਲੜੀਵਾਰ ਬੋਲੀ ਨੱਚਣ ਵਾਲੀਆਂ ਦਾ ਥਕੇਵਾਂ ਲਾਹੁਣ ਤੇ ਨਾਚ ਵਿਚ ਨਵਾਂ ਰੰਗ ਭਰਨ ਲਈ ਵਧੀਆ ਢੰਗ ਹੈ । ਜਦ ਗਿੱਧੇ ਦੇ ਬਾਹਰਲੇ ਘੇਰੇ ਵਿਚੋਂ ਇਕ ਮੁਟਿਆਰ ਨਿਕਲ ਕੇ ਉੱਚੀ ਬਾਂਹ ਉਲਾਰ ਕੇ ਬੋਲੀ ਅਲਾਪਦੀ ਹੈ ਤੇ ਬੋਲੀ ਦੀ ਅਖ਼ੀਰੀ ਤੁਕ ਨੂੰ ਘੇਰੇ ਵਾਲੀਆਂ ਮੁਟਿਆਰਾਂ ਗਿੱਧੇ ਦੀ ਘੁਮਘਾਰ ਤੇ ਝਾਜਰਾਂ ਦੀ ਛਣਕਾਰ ਨਾਲ ਚੁਕਾ ਲੈਂਦੀਆਂ ਹਨ । ਇੰਜ ਘੇਰੇ ਵਿਚੋਂ ਇਕ ਇਕ ਮੁਟਿਆਰ ਨਿਕਲ ਨਿਕਲ ਕੇ ਵੰਨ ਸੁਵੰਨੀਆਂ ਬੋਲੀਆਂ ਅਲਾਪਦੀ ਹੈ ਤੇ ਬਾਕੀ ਸਾਥਣਾਂ ਮੱਧਮ ਮੱਧਮ ਮਸਤ ਚਾਲ ਨਾਲ ਘੇਰੇ ਵਿਚ ਘੇਰੇ ਦੇ ਦੇ ਕੇ ਗਿੱਧੇ ਦੇ ਰੰਗ ਬਣਾਂਦੀਆਂ ਹਨ ਜਿਵੇਂ :—

ਜਿਹੜੇ ਪੱਤਣ ਪਾਣੀ ਲੰਘ ਜਾਂਦਾ ਫੇਰ ਨਾ ਲੰਘਦਾ ਭਲਕੇ
ਬੇੜੀ ਦਾ ਪੂਰ ਤ੍ਰਿੰਜਣ ਦੀਆਂ ਕੁੜੀਆਂ ਸਦਾ ਨਾ ਬੈਠਣ ਰਲ ਕੇ
ਨੱਚ ਕੇ ਵਿਖਾ ਮੇਲਣੇ, ਜਾਈਂ ਨਾ ਗਿੱਧੇ 'ਚੋਂ ਟਲ ਕੇ

— — — — — —

ਨੱਚਣ ਕੁੱਦਣ ਝੂਟਣ ਪੀਘਾਂ, ਵੱਡਿਆਂ ਘਰਾਂ ਦੀਆਂ ਜਾਈਆਂ
ਆ ਲੈ ਮਿੱਤਰਾ ਕਰ ਲੈ ਖਰੀਆਂ, ਮੇਰੇ ਬਾਂਕਾਂ ਮੋਚ ਨਾ ਆਈਆਂ
ਗਿੱਧਾ ਪਾ ਰਹੀਆਂ ਨਣਦਾਂ ਤੇ ਭਰਜਾਈਆਂ

— — — — — —

ਘਰ ਨਹੀਂ ਟੋਲਦੀਆਂ ਵਰ ਨਹੀਂ ਟੋਲਦੀਆਂ, ਬਦਲੇਖੋਰੀਆਂ ਮਾਵਾਂ
ਨਿਕੇ ਜਿਹੇ ਮੁੰਡੇ ਨਾਲ ਵਿਆਹ ਕਰ ਦਿੰਦੀਆਂ, ਦੇ ਕੇ ਚਾਰ ਕੁ ਲਾਵਾਂ
ਬੁਸ ਬੁਸ ਕਰਦਾ ਅੰਦਰ ਵੜਦਾ, ਦੇ ਕੇ ਲਡੂ ਪਰਚਾਵਾਂ
ਕੰਤ ਨਿਆਣੇ ਦੇ ਦੁਖੜੇ ਕੀਹਨੂੰ ਸੁਣਾਵਾਂ

— — — — — —

ਸੁੱਚੀ ਸੂਫ ਦੀ ਸੁਥਣ ਸਵਾਈ
ਤੇ ਉਤੇ ਲਵਾਈ ਡੋਰੀ
ਕੁੜਤੀ ਨੂੰ ਛੇ ਵੀਹਾਂ ਬੀੜਾ
ਸੱਸ ਤੋਂ ਲਵਾਇਆ ਚੋਰੀ
ਪੈਰੀਂ ਜੁੱਤੀ ਸਿਤਾਰਿਆਂ ਵਾਲੀ
ਤੇ ਠੁਮ ਠੁਮ ਕਰਦੀ ਗੋਰੀ
ਮੀਹਾਂ ਸਿੰਘ ਪਲਟਾਂਨੀਏ
ਦੇਖੋ ਰੰਨ ਮਸਿਆ ਨੂੰ ਟੋਰੀ

— — — — — —



Digitized by Panjab Digital Library | www.panjabdigilib.org

ਹਰਾ ਮੂੰਗੀਆ ਬੰਨ੍ਹਦਾ ਏ ਸਾਫਾ, ਬਣਿਆ ਫਿਰਦਾ ਏ ਜਾਨੀ
ਭਾੜੇ ਦੀ ਹਦ ਵਿਚ ਰਹਿ ਕੇ ਬੰਦਿਆ, ਤੂੰ ਮੌਜ ਬਥੇਰੀ ਮਾਣੀ
ਵਿਚ ਕਾਲਿਆਂ ਦੇ ਆ ਗਏ ਧੌਲੇ, ਹੁਣ ਆ ਗਈ ਮੌਤ ਨਿਸ਼ਾਨੀ
ਬਦੀਆਂ ਨਾ ਕਰ ਤੂੰ, ਕੋਈ ਦਿਨ ਦੀ ਜ਼ਿੰਦਗਾਨੀ

— — — — — — —

ਪਹਿਨ ਪਚਰ ਕੇ ਆਈਆਂ ਗਿੱਧੇ ਵਿਚ, ਇਕੋ ਜਿਹੀਆ ਮੁਟਿਆਰਾਂ
ਚੰਦ ਦੇ ਚਾਨਣੇ ਇਉਂ ਚਮਕਦੀਆ, ਜਿਉਂ ਸੋਨੇ ਦੀਆਂ ਤਾਰਾਂ
ਗਲੀਂ ਉਨ੍ਹਾਂ ਦੇ ਰੇਸ਼ਮੀ ਕੁੜਤੀਆ, ਤੇੜ ਨਵੀਆਂ ਸਲਵਾਰਾਂ
ਕੁੜੀਆਂ ਇਉਂ ਨੱਚਣ, ਜਿਉਂ ਹਿਰਨਾਂ ਦੀਆਂ ਡਾਰਾਂ

— — — — — — —

ਗਿੱਧਾ ਗਿੱਧਾ ਕਰੇਂ ਮੇਲਣੇਂ, ਗਿੱਧਾ ਪਊ ਬਥੇਰਾ
ਅੱਖ ਪੱਟ ਕੇ ਤੂੰ ਝਾਕ ਮੇਲਣੇ, ਭਰਿਆ ਪਿਆ ਬਨੇਰਾ
ਲੋਕ ਘਰਾਂ ਤੋਂ ਉਠ ਕੇ ਆ ਗਏ, ਕੀ ਬੁੱਢੜਾ ਕੀ ਠੇਰਾ
ਤੈਨੂੰ ਧੁਪ ਲਗਦੀ ਸੜੇ ਕਾਲਜਾ ਮੇਰਾ

— — — — — — —

ਰਾਤੀਂ ਰਾਸ ਵੇਖਣ ਗਿਆ ਨੀ ਗਿਆ ਨਾ ਦੱਸ ਕੇ
ਨੀ ਮੈਂ ਕੁੰਡਾ ਵੀ ਨਾ ਖੋਲ੍ਹਿਆ ਆਇਆ ਚੁਥੀ ਪੱਟ ਕੇ
ਨੀ ਮੈਂ ਮੰਜਾ ਵੀ ਨਾ ਦਿੱਤਾ ਪੈ ਗਿਆ ਝੁੱਲ ਸੱਟ ਕੇ
ਨੀ ਮੈਂ ਖੇਸ ਵੀ ਨਾ ਦਿੱਤਾ ਪੈ ਗਿਆ ਬੋਰੀ ਸੱਟ ਕੇ
ਨੀ ਮੈਂ ਦੁੱਧ ਵੀ ਨਾ ਦਿੱਤਾ ਸੌਂ ਗਿਆ ਪਾਣੀ ਡਫ ਕੇ
ਨੀਂ ਮੈ ਮੂੰਹੋਂ ਵੀ ਨਾ ਬੋਲੀ, ਚੂੰਢੀ ਵੱਢੀ ਕੱਸ ਕੇ
ਰਾਤੀਂ ਰਾਸ ਵੇਖਣ ਗਿਆ ਨੀ ਗਿਆ ਨਾ ਦੱਸ ਕੇ

— — — — — — —

ਘੁੰਡ ਦਾ ਭੋਲੀਏ ਕੰਮ ਕੀ ਗਿੱਧੇ ਵਿਚ, ਏਥੇ ਬੈਠੇ ਤੇਰੇ ਹਾਣੀ
ਜਾਂ ਘੁੰਡ ਕੱਢਦੀ ਬਹੁਤੇ ਰੂਪ ਵਾਲੀ ਜਾਂ ਘੁੰਡ ਕੱਢਦੀ ਕਾਣੀ
ਤੂੰ ਤਾਂ ਮੈਨੂੰ ਦਿਸੇ ਮਜਾਜਣ ਘੁੰਡ ਚੋਂ ਅੱਖ ਪਛਾਣੀ
ਖੁਲ੍ਹਕੇ ਨੱਚ ਲੈ ਨੀ ਬਣ ਜਾ ਗਿੱਧੇ ਦੀ ਰਾਣੀ

ਕੁੜੀਆਂ ਤੋਂ ਬਿਨਾਂ ਮੁੰਡੇ ਵੀ ਇਹ ਨਾਚ ਨੱਚਦੇ ਹਨ । ਪਰ ਕੁੜੀਆਂ ਤੇ ਮੁੰਡੇ ਵੱਖ ਵੱਖ ਟੋਲੀਆਂ ਵਿਚ ਗਿੱਧਾ ਪਾਉਂਦੇ ਹਨ । ਕਿਸੇ ਕਿਸੇ ਇਲਾਕੇ ਵਿਚ ਇੱਕਠਿਆਂ ਗਿੱਧਾ



Digitized by Panjab Digital Library / www.panjabdigilib.org

ਪਾਉਣ ਦਾ ਰਿਵਾਜ ਵੀ ਹੈ । ਕੁੜੀਆਂ ਮੁੰਡੇ ਇੱਕਠੇ ਰਲ ਕੇ ਗਿੱਧਾ ਪਾਉਂਦੇ ਹਨ । ਮੁੰਡਿਆਂ ਦੇ ਗਿੱਧੇ ਵਿਚ ਜੋ ਗੀਤ ਬੋਲੇ ਜਾਂਦੇ ਹਨ ਉਹ ਇਸ ਤਰ੍ਹਾਂ ਹਨ:-

ਸਾਡੇ ਪਿੰਡ ਦੇ ਮੁੰਡੇ ਵੇਖ ਲਓ, ਜਿਓਂ ਟਾਹਲੀ ਦੇ ਪਾਵੇ
ਕੰਨੀਦਾਰ ਮੁੰਡੇ ਬੰਨ੍ਹਦੇ ਚਾਦਰੇ, ਪਿੰਜਣੀ ਨਾਲ ਸੁਹਾਵੇ
ਦੁਧਾ ਕਾਸ਼ਨੀ ਬੰਨ੍ਹਦੇ ਸਾਫੇ, ਜਿਉਂ ਉਡਿਆ ਕਬੂਤਰ ਜਾਵੇ
ਮਲਮਲ ਦੇ ਤਾਂ ਕੁੜਤੇ ਸੌਂਹਦੇ, ਜਿਉਂ ਬਗਲਾ ਤਲਾ ਵਿਚ ਨ੍ਹਾਵੇ
ਗਿੱਧਾ ਪਾਉਂਦੇ ਮੁੰਡਿਆਂ ਦੀ ਸਿਫਤ ਕਰੀ ਨਾ ਜਾਵੇ ।



Digitized by Panjab Digital Library | www.panjabdigilib.org

ਕਾਂਡ 5

# ਕਿੱਕਲੀ

ਕਿੱਕਲੀ ਹਰ ਮੌਸਮ ਦਾ ਨਾਚ ਹੈ । ਜਦੋਂ ਜੀਅ ਕਰੇ ਜਾਂ ਦਿਲ ਚਾਹਵੇ, ਪਿੰਡਾਂ ਜਾਂ ਸ਼ਹਿਰਾਂ ਦੀਆਂ ਕੁੜੀਆਂ ਘਰ ਦੇ ਵਿਹੜੇ ਵਿਚ ਜਾਂ ਪਿੰਡੋਂ ਬਾਹਰਵਾਰ ਜਾਂ ਜਿਥੇ ਜ਼ਰਾ ਥਾਂ ਨਵੇਕਲੀ ਹੋਵੇ ਇਕੱਠੀਆਂ ਹੋ ਜਾਂਦੀਆਂ ਹਨ । ਇਹ ਨਾਚ ਨੱਚਣ ਲਈ ਕੁੜੀਆਂ ਦੀ ਗਿਣਤੀ ਦੀ ਕੋਈ ਖਾਸ ਪਾਬੰਦੀ ਨਹੀਂ । ਦੋ ਕੁੜੀਆਂ ਹੋਣ ਤਦ ਵੀ ਇਹ ਨਾਚ ਨੱਚ ਸਕਦੀਆਂ ਹਨ ਤੇ ਵਧੇਰੇ ਹੋਣ ਤਾਂ ਵੀ । ਪਰ ਜਿੰਨੀ ਕੁੜੀਆਂ ਦੀ ਗਿਣਤੀ ਵਧੇਰੇ ਹੋਵੇਗੀ, ਉਨਾਂ ਹੀ ਨਾਚ ਦਾ ਰੰਗ ਤੇ ਸਵਾਦ ਜ਼ਿਆਦਾ ਚਮਕੇਗਾ ।

ਕੁੜੀਆਂ ਦੋ ਦੋ ਦੀਆਂ ਜੋਟੀਆਂ ਵਿਚ ਵੰਡੀਆਂ ਜਾਂਦੀਆਂ ਹਨ । ਇਕ ਕੁੜੀ ਦੂਜੀ ਕੁੜੀ ਦੇ ਸਾਹਮਣੇ ਖਲੋ ਜਾਂਦੀ ਹੈ । ਫਿਰ ਹੱਥ ਅਗਾਂਹ ਕਰ ਕੇ ਆਪੋ ਆਪਣੇ ਗੁੱਟਾਂ ਤੇ ਗੁੱਟ ਰੱਖ ਕੇ ਹੱਥਾਂ ਦਾ ਮਧਾਣੀ ਚੀਰਾ ਜਿਹਾ ਬਣਾ ਲੈਂਦੀਆਂ ਹਨ । ਫਿਰ ਇਕ ਦੂਜੀ ਦੇ ਹੱਥਾਂ ਨੂੰ ਕੰਘੀਆਂ ਪਾ ਕੇ ਆਪਣੇ ਆਪਣੇ ਪੈਰਾਂ ਦੀਆਂ ਅੱਡੀਆਂ ਜੋੜ ਲੈਂਦੀਆਂ ਹਨ । ਅੱਡੀਆਂ ਨਾਲ ਅੱਡੀਆਂ ਜੋੜ ਕੇ ਘੁੰਮ ਘੁੰਮ, ਨੱਚ ਨੱਚ ਇਸ ਤਰ੍ਹਾਂ ਕਿੱਕਲੀ ਪਾਉਂਦੀਆਂ ਹਨ । ਕਈ ਵਾਰ ਕਿੱਕਲੀ ਪਾਉਂਦੀਆਂ ਅੱਡੀਆਂ ਜੋੜ ਜੋੜ ਨਚਦੀਆਂ ਹੱਥਾਂ ਦੀਆਂ ਕੰਘੀਆਂ ਪਾ ਕੇ, ਇਕ ਦੂਜੀ ਦੀਆਂ ਬਾਹਵਾਂ ਫੜ ਕੇ, ਇਧਰ ਉਧਰ ਬਾਹਵਾਂ ਹੇਠੋਂ ਦੀ ਲੰਘਦੀਆਂ ਹਨ ਤੇ ਗੀਤ ਵੀ ਗਾਉਂਦੀਆਂ ਹਨ ।

ਨੱਚਦਿਆਂ ਨੱਚਦਿਆਂ ਜੋਸ਼ ਵਿਚ ਆ ਕੇ ਜਦੋਂ ਨਾਚ ਦੀ ਚਾਲ ਹੋਰ ਤਿੱਖੀ ਹੋ ਜਾਂਦੀ ਹੈ ਤਾਂ ਗੀਤ ਦੀ ਲੈਅ ਵੀ ਵਧੇਰੇ ਤੇਜ਼ੀ ਨਾਲ ਬਦਲਣ ਲਗ ਪੈਂਦੀ ਹੈ । ਕਿੱਕਲੀ ਪਾਉਂਦੀਆਂ ਕੁੜੀਆਂ ਕਈ ਵਾਰ ਇੰਨੀ ਤੇਜ਼ੀ ਨਾਲ ਨੱਚਦੀਆਂ ਤੇ ਘੁੰਮਦੀਆਂ ਹਨ ਕਿ ਇਕ ਦੂਜੀ ਦੀ ਸ਼ਕਲ ਪਛਾਣਨੀ ਵੀ ਔਖੀ ਹੋ ਜਾਂਦੀ ਹੈ । ਉਸ ਵੇਲੇ ਹੱਥਾਂ ਦੀਆਂ ਚੂੜੀਆਂ ਛਣਕ ਰਹੀਆਂ ਹੁੰਦੀਆਂ ਹਨ । ਝਾਂਜਰਾਂ ਦੀ ਛਣ-ਛਣ ਚੁਫੇਰੇ ਸੰਗੀਤ ਪੈਦਾ ਕਰਦੀ ਹੈ । ਚੁੰਨੀਆਂ ਉਡਦੀਆਂ ਹਨ ਤੇ ਗੁੱਤਾਂ ਲਹਿਰਾਉਂਦੀਆਂ ਹਨ । ਉਸ ਵੇਲੇ ਜੀਵਨ ਵਿਚ ਖੇੜਾ ਹੀ ਖੇੜਾ ਤੇ ਰੰਗਤ ਹੀ ਰੰਗਤ ਭਰੀ ਹੁੰਦੀ ਹੈ । ਜ਼ਿੰਦਗੀ ਦੇ ਸਾਰੇ ਦੁੱਖ ਸੁੱਖ ਭੁੱਲੇ ਹੋਏ ਹੁੰਦੇ ਹਨ । ਇਹ ਵੇਲਾ ਪੰਜਾਬਣ ਕੁੜੀਆਂ ਦੇ ਰੰਗਾ ਰੰਗ ਜੀਵਨ ਦੀ ਸਿਖਰ ਹੁੰਦਾ ਹੈ । ਇਸ ਵੇਲੇ ਉਨ੍ਹਾਂ ਨੂੰ ਆਪਣੇ ਜੀਵਨ ਵਿਚ ਹੋਈਆਂ ਪਤੀ ਦੀਆਂ

Digitized by Panjab Digital Library | www.panjabdigilib.org

ਵਧੀਕੀਆਂ, ਸੱਸ-ਨਨਾਣਾਂ ਦੀਆਂ ਝਿੜਕਾਂ, ਦਿਉਰਾਂ ਜੇਠਾਂ ਦੇ ਤਾਅਨੇ-ਮਿਹਣੇ, ਆਰਥਕ ਅਤੇ ਸਮਾਜਕ ਮਜਬੂਰੀਆਂ, ਨਿਪੁੱਤੀਆਂ ਹੋਣ ਦਾ ਤੌਖਲਾ ਤੇ ਕੁਆਰੀਆਂ ਨੂੰ ਵਿਆਹੇ ਜਾਂ ਨਾ ਵਿਆਹੇ ਜਾਣ ਦਾ ਡਰ ਸਭ ਕੁਝ ਖ਼ਤਮ ਹੋਇਆ ਹੁੰਦਾ ਹੈ । ਉਂਜ ਇਸ ਨਾਚ ਵਿਚ ਕੁੜੀਆਂ ਆਪਣੇ ਭਰਾਵਾਂ ਪ੍ਰਤੀ ਆਪਣੇ ਪਿਆਰ ਦਾ ਪ੍ਰਗਟਾਵਾ ਕਰਦੀਆਂ ਹਨ । ਆਪਣੇ ਭਰਾ ਦੀ ਪਗੜੀ ਦੀ ਸੋਭਾ ਕਰਦੀਆਂ ਹਨ ਪਰ ਜਵਾਈ ਆਦਿ ਦੀ ਨਿੰਦਾ ਕਰਦੀਆਂ ਹਨ । ਇਸ ਦਾ ਇਕ ਕਾਰਨ ਇਹ ਵੀ ਹੁੰਦਾ ਕਿ ਜਵਾਈ ਬਾਹਰ ਦਾ ਬੰਦਾ ਹੁੰਦਾ ਹੈ ਤੇ ਨਵੇਂ ਪਰਵਾਰ ਵਿਚ ਹਾਲੀ ਪੂਰੀ ਤਰ੍ਹਾਂ ਖੁੱਭਿਆ ਨਹੀਂ ਹੁੰਦਾ ਤੇ ਭੈਣਾਂ ਨੂੰ ਆਪਣੇ ਭਣਵਈਆਂ ਜਾਂ ਘਰ ਵਾਲਿਆਂ ਦੇ ਮੁਕਾਬਲੇ ਤੇ ਆਪਣੇ ਭਰਾ ਚੰਗੇ ਲਗਦੇ ਹਨ ਤੇ ਉਹਨਾਂ ਦੇ ਪਹਿਰਾਵੇ ਤੇ ਮਾਣ ਹੁੰਦਾ ਹੈ ।

ਇਸ ਨਾਚ ਵਿਚ ਕੁੜੀਆਂ ਆਪਣੇ ਹੱਥਾ ਤੇ ਵੰਗਾਂ ਚੜ੍ਹਾਉਣ ਦਾ ਜ਼ਿਕਰ ਵੀ ਕਰਦੀਆਂ ਹਨ ਤੇ ਵੰਗਾਂ ਦੀ ਖ਼ੁਸ਼ੀ ਵਿਚ ਨਾ ਸਮਾਉਂਦੀਆਂ ਨੂੰ ਆਪਣੇ ਘਗਰੇ ਟੰਗਣ ਲਈ ਵੀ ਥਾਂ ਨਹੀਂ ਮਿਲਦੀ ਤੇ ਉਨ੍ਹਾਂ ਦਾ ਮਨ ਖ਼ੁਸ਼ੀ ਦੇ ਵੇਗ ਵਿਚ ਕਹਿ ਉਠਦਾ ਹੈ ਕਿ ਮੈਂ ਕਿਹੜੀ ਕਿੱਲੀ ਤੇ ਆਪਣਾ ਘਗਰਾ ਟੰਗਾਂ ?

ਕਿੱਕਲੀ ਪਾਉਂਦੀਆਂ ਕੁੜੀਆਂ ਬਦਾਮ ਖਾਣ ਦੀਆਂ, ਬਦਾਮਾਂ ਦੀਆਂ ਮਿੱਠੀਆਂ ਗਿਰੀਆਂ ਦੀਆਂ ਗੱਲਾਂ ਕਰਦੀਆਂ ਹਨ ਅਤੇ ਆਪ ਵੀ ਸੱਸਾਂ, ਸਹੁਰਿਆਂ, ਜਠਾਣੀਆਂ, ਆਦਿ ਨੂੰ ਤਾਅਨੇ ਦਿੰਦੀਆਂ ਹਨ । ਸੱਸਾਂ ਦੀ ਨੂੰਹਾਂ ਤੇ ਖਾਣ ਪੀਣ ਦੀ ਤੇ ਪਹਿਨਣ ਦੀ ਰੋਕ ਸਬੰਧੀ ਕੁੜੀਆਂ ਕਿੱਕਲੀ ਪਾਉਂਦੀਆਂ ਹੋਈਆਂ ਗਾਂਦੀਆ ਹਨ ।

ਕਈ ਗੀਤਾਂ ਦੇ ਇਸ਼ਾਰੇ ਕਰਨ ਹਿਤ ਕਿੱਕਲੀ ਪਾਉਂਦੀਆਂ ਕੁੜੀਆ ਕਈ ਵੇਰ ਇਕ ਹੱਥ ਛਡ ਕੇ ਇਧਰ ਉਧਰ ਇਸ਼ਾਰੇ ਵੀ ਕਰਦੀਆਂ ਹਨ । ਇਹ ਇਸ਼ਾਰੇ ਆਮ ਤੌਰ ਤੇ ਇਕ ਗੀਤ ਦੇ ਬੋਲ ਵੱਲ ਸੰਕੇਤ ਕਰਦੇ ਹਨ । ਜਿਵੇਂ :–

ਅਸਮਾਨੀ ਮੇਰਾ ਘੱਗਰਾ
ਮੈਂ ਏਸ ਕਿੱਲੀ ਟੰਗਾਂ
ਨੀ ਮੈਂ ਓਸ ਕਿੱਲੀ ਟੰਗਾਂ ।

ਇਹ ਨਾਚ ਆਮ ਤੌਰ ਤੇ ਛੋਟੀ ਉਮਰ ਦੀਆਂ ਕੁਆਰੀਆਂ ਅਤੇ ਜਵਾਨ ਔਰਤਾਂ ਦਾ ਨਾਚ ਹੈ । ਵਡੇਰੀ ਉਮਰ ਦੀਆਂ ਔਰਤਾਂ ਘੱਟ ਹੀ ਕਿੱਕਲੀ ਪਾਉਂਦੀਆਂ ਹਨ ਕਿਉਂਕਿ ਉਨ੍ਹਾਂ ਦੇ ਜਿਸਮ ਵਿਚ ਕੁਆਰੀਆਂ ਕੁੜੀਆਂ ਦੇ ਜਿਸਮਾਂ ਵਰਗੀ ਲਚਕ ਨਹੀਂ ਹੁੰਦੀ ਤੇ ਉਨ੍ਹਾਂ ਨੂੰ ਨੱਚਣਾ ਤੇ ਗੇੜਾ ਦੇਣਾ ਔਖਾ ਹੋ ਜਾਂਦਾ ਹੈ ।

ਕਿੱਕਲੀ ਦੇ ਨਾਚ ਨਾਲ ਜੋ ਗੀਤ ਵਧੇਰੇ ਗਾਏ ਜਾਂਦੇ ਹਨ ਤੇ ਪ੍ਰਚਲਤ ਹਨ, ਉਨ੍ਹਾ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :–



Digitized by Panjab Digital Library | www.panjabdigilib.org

ਕਿੱਕਲੀ ਕਲੀਰ ਦੀ
ਪੱਗ ਮੇਰੇ ਵੀਰ ਦੀ
ਦੁਪੱਟਾ ਮੇਰੇ ਭਾਈ ਦਾ
ਫਿੱਟੇ ਮੂੰਹ ਜਵਾਈ ਦਾ

— — —

ਗਈ ਸਾਂ ਮੈਂ ਗੰਗਾ
ਚੜ੍ਹਾ ਲਿਆਈ ਵੰਗਾਂ
ਅਸਮਾਨੀ ਮੇਰਾ ਘੱਗਰਾ
ਨੀ ਮੈਂ ਕਿਹੜੀ ਕਿੱਲੀ ਟੰਗਾਂ
ਨੀਂ ਮੈਂ ਏਸ ਕਿੱਲੀ ਟੰਗਾਂ
ਨੀਂ ਮੈਂ ਓਸ ਕਿੱਲੀ ਟੰਗਾਂ

— — —

ਕਿੱਕਲੀ ਪਾਵਣ ਆਈਆਂ
ਬਦਾਮ ਖਾਵਣ ਆਈਆਂ
ਬਦਾਮ ਮੇਰਾ ਮਿੱਠਾ
ਮੈਂ ਵੀਰ ਦਾ ਮੂੰਹ ਡਿੱਠਾ
ਬਦਾਮ ਦੀ ਗੁੱਲੀ ਮਿੱਠੀ
ਮੈਂ ਵੀਰ ਦੀ ਕੁੜੀ ਡਿੱਠੀ

— — —

ਕਿੱਕਲੀ ਕਲੱਸ ਦੀ
ਲੱਤ ਭੱਜੇ ਸੱਸ ਦੀ
ਗੋਡਾ ਭੱਜੇ ਜੇਠ ਦਾ
ਝੀਤਾਂ ਵਿਚੋਂ ਵੇਖਦਾ
ਮੋੜ ਸੁ ਜਠਾਣੀਏ
ਮੋੜ ਸੱਸ ਰਾਣੀਏ

— — —

ਸੱਸ ਦਾਲ 'ਚ ਪਕਾਈ
ਛੰਨਾ ਭਰ ਕੇ ਲਿਆਈ
ਸੱਸ ਖੀਰ 'ਚ ਪਕਾਈ
ਹੇਠ ਟੰਗਣੇ ਲੁਕਾਈ



Digitized by Panjab Digital Library / www.panjabdigilib.org

ਅੰਦਰ ਬਾਹਰ ਵੜਦੀ ਖਾਵੇ
ਭੈੜੀ ਗਲ੍ਹ ਗੜੱਪੇ ਲਾਵੇ
ਲੋਕੋ ਸੱਸਾਂ ਬੁਰੀਆਂ ਵੇ
ਕਲੇਜੇ ਮਾਰਨ ਛੁਰੀਆਂ ਵੇ

— — —

ਕੋਠੇ ਉਤੇ ਰੇਠੜਾ
ਭੈਣ ਮੇਰੀ ਖੇਡਦੀ
ਭਣਵਈਆ ਮੈਨੂੰ ਵੇਖਦਾ
ਵੇਖ ਲੈ ਵੇ ਵੇਖ ਲੈ
ਬਾਰੀ ਵਿਚ ਬਹਿਨੀ ਆਂ
ਛੰਮ ਛੰਮ ਰੋਨੀ ਆਂ
ਲਾਲ ਜੀ ਦੇ ਕੱਪੜੇ
ਸਾਬੁਣ ਨਾਲ ਧੋਨੀ ਆਂ
ਸਾਬੁਣ ਗਿਆ ਉਡ ਪੁਡ
ਲੈ ਨੀ ਭਾਬੋ ਮੋਤੀ ਚੁਗ
ਭਾਬੋ ਮੇਰੀ ਸੋਹਣੀ
ਜੀਹਦੇ ਮੱਥੇ ਦੌਣੀ
ਦੌਣੀ ਵਿਚ ਸਿਤਾਰਾ
ਮੈਨੂੰ ਵੀਰ ਪਿਆਰਾ
ਵੀਰੇ ਦੀ ਮੈਂ ਵਹੁਟੀ ਡਿੱਠੀ
ਚੰਨ ਨਾਲੋਂ ਚਿੱਟੀ
ਤੇ ਪਤਾਸਿਆਂ ਤੋਂ ਮਿੱਠੀ

— — —

ਐਸ ਗਲੀ ਮੈਂ ਆਵਾਂ ਜਾਵਾਂ
ਐਸ ਗਲੀ ਲਸੂੜਾ
ਭਾਬੋ ਮੰਗੇ ਮੁੰਦਰੀਆਂ
ਨਨਾਣ ਮੰਗੇ ਚੂੜਾ
ਨੀ ਇਹ ਲਾਲ ਲਸੂੜਾ
ਨੀ ਇਹ ਲਾਲ ਲਸੂੜਾ

— — — —



Digitized by Panjab Digital Library | www.panjabdigilib.org

ਵੀਰੇ ਮੇਰਾ ਚੌਂਕ ਘੜਾਇਆ
ਮਾਹੀ ਘੜਾਈ ਆਰਸੀ
ਬਾਬਲ ਦੀ ਹਵੇਲੀ ਟੱਪਾਂ
ਤਾਂ ਨਾ ਟੁੱਟੀ ਆਰਸੀ
ਅੰਮੜੀ ਦਾ ਮੈਂ ਵਿਹੜਾ ਟੱਪਾਂ
ਤਾਂ ਨਾ ਟੁੱਟੀ ਆਰਸੀ
ਸੌਂਕਣ ਦੀ ਮੈਂ ਝੁਗੀ ਟੱਪਾਂ
ਨੀ ਟੁੱਟ ਗਈ ਆਰਸੀ

— — — —

ਆ ਨੀ ਭੈਣੇ ਚੱਕ ਚੱਲੀਏ
ਚੱਕ ਦਾ ਮੇਵਾ ਖਾ ਚੱਲੀਏ
ਕੁੜੀ ਭੜੋਲੇ ਪਾ ਚੱਲੀਏ
ਮੁੰਡਾ ਮੋਢੇ ਲਾ ਚੱਲੀਏ

— — — —

ਚਾਰ ਚੁਰਾਸੀ
ਘੁੰਮਰ ਘਾਸੀ
ਨੌ ਸੌ ਘੋੜਾ
ਸੌ ਸੌ ਹਾਥੀ
ਸੌ ਸੌ ਫੁੱਲ ਗੁਲਾਬ ਦਾ
ਮੁੰਡੇ ਖੇਡਣ ਗੁੱਲੀ ਡੰਡਾ
ਕੁੜੀਆਂ ਕਿੱਕਲੀ ਪਾਂਦੀਆਂ
ਮੁੰਡੇ ਕਰਦੇ ਖੇਤੀ ਪਤੀ
ਕੁੜੀਆਂ ਘਰ ਵਸਾਂਦੀਆਂ

— — — —

ਉਪਰੋਕਤ ਗੀਤਾਂ ਤੋਂ ਸਪਸ਼ਟ ਹੁੰਦਾ ਹੈ ਕਿੱਕਲੀ ਨਾਚ ਨਾਲ ਗਾਏ ਜਾਣ ਵਾਲੇ ਗੀਤਾਂ ਵਿਚੋਂ ਪੰਜਾਬੀ ਪਹਿਰਾਵੇ, ਪੰਜਾਬੀ ਰਹਿਣੀ-ਬਹਿਣੀ, ਪੰਜਾਬੀ ਸਭਿਅਤਾ, ਪੰਜਾਬੀ ਦੀ ਸਾਕਾਦਾਰੀ, ਪੰਜਾਬ ਦੇ ਕਿੱਤੇ, ਅੰਨ ਦਾਣਾ ਸਾਂਭਣ ਦੇ ਢੰਗ, ਘੋੜੇ, ਹਾਥੀ, ਚੰਗੇ ਵਸੇਬੇ, ਗਹਿਣੇ, ਤਿਉਹਾਰ, ਬਾਬਲ ਦੀ ਹਵੇਲੀ, ਸੌਂਕਣ ਦੇ ਸਾੜੇ, ਆਰਸੀ, ਚੌਂਕ, ਮੁੰਦਰੀਆਂ, ਚੂੜੇ, ਲਸੂੜਾ, ਪਤਾਸੇ, ਦੌਣੀ ਆਦਿ ਦਾ ਜ਼ਿਕਰ ਮਿਲਦਾ ਹੈ । ਇੰਜ ਕਿੱਕਲੀ



Digitized by Panjab Digital Library / www.panjabdigilib.org

ਨਾਚ ਇਕ ਅਜਿਹਾ ਨਾਚ ਹੈ ਜਿਸ ਦੇ ਨੱਚਣ ਵਾਲਿਆਂ ਦੇ ਗੀਤਾਂ ਦੇ ਬੋਲਾਂ ਵਿਚੋਂ ਸਾਨੂੰ ਪੰਜਾਬੀ ਸਭਿਅਤਾ ਦਾ ਝਲਕਾਰਾ ਵੇਖਣ ਨੂੰ ਮਿਲਦਾ ਹੈ ।



Digitized by Panjab Digital Library | www.panjabdigilib.org

ਕਾਂਡ 6

# ਝੁੰਮਰ

ਇਹ ਨਾਚ ਪੱਛਮੀ ਪੰਜਾਬ (ਹੁਣ ਪਾਕਿਸਤਾਨ) ਦਾ ਨਾਚ ਹੈ । ਪੰਜਾਬ ਦੀ ਵੰਡ ਪਿਛੋਂ ਉਧਰੋਂ ਭਾਰਤੀ ਪੰਜਾਬ ਵਿਚ ਆਉਣ ਵਾਲੇ ਲੋਕਾਂ ਦੇ ਨਾਲ ਇਹ ਨਾਚ ਵੀ ਇਧਰ ਆ ਗਿਆ ਹੈ ਤੇ ਇਧਰਲੇ ਪੰਜਾਬ ਵਿਚ ਵੀ ਕਾਫ਼ੀ ਸਤਿਕਾਰਿਆ ਗਿਆ ਹੈ । ਲਹਿੰਦੇ ਪੰਜਾਬ ਦੇ ਜਿਸ ਇਲਾਕੇ ਵਿਚ ਇਹ ਨਾਚ ਵਧੇਰੇ ਨੱਚਿਆ ਜਾਂਦਾ ਸੀ, ਉਸ ਇਲਾਕੇ ਨੂੰ ਸਾਂਦਲ ਬਾਰ ਕਿਹਾ ਜਾਂਦਾ ਹੈ । ਬਾਰ ਰਾਵੀ ਅਤੇ ਚਨਾਬ ਦਰਿਆ ਦੇ ਵਿਚਕਾਰਲੇ ਹਿੱਸੇ ਦਾ ਨਾਂ ਹੈ ਜਾਂ ਫਿਰ ਉਸ ਦੇ ਆਲੇ ਦੁਆਲੇ ਵਸਦੇ ਇਲਾਕੇ ਜਿਨ੍ਹਾਂ ਵਿਚ ਜ਼ਿਲਾ ਸ਼ੇਖੂਪੁਰਾ, ਮਿੰਟਗੁਮਰੀ, ਝੰਗ, ਲਾਹੌਰ, ਸ਼ੇਰਕੋਟ, ਸ਼ਾਹਪੁਰ, ਗੁਜਰਾਂਵਾਲਾ ਤੇ ਲਾਇਲਪੁਰ (ਫ਼ੈਸਲਾ-ਬਾਦ) ਆਦਿ ਦਾ ਇਲਾਕਾ ਹੈ ।

ਬਾਰ ਆਬਾਦ ਹੋਣ ਤੋਂ ਪਹਿਲਾਂ ਇਸ ਇਲਾਕੇ ਦੇ ਮੁਢਲੇ ਵਸਨੀਕਾਂ ਨੂੰ ਜਾਂਗਲੀ ਕਿਹਾ ਜਾਂਦਾ ਸੀ । ਇਨ੍ਹਾਂ ਦਾ ਸਭਿਆਚਾਰ ਬੜਾ ਨਿਰਾਲਾ ਤੇ ਨਰੋਆ ਸੀ । ਇਨ੍ਹਾਂ ਦਾ ਲਿਬਾਸ ਵੀ ਆਪਣੀ ਕਿਸਮ ਦਾ ਹੀ ਸੀ । ਗਲਾਂ ਵਿਚ ਕਾਲੇ ਰੰਗ ਦੇ ਖੁਲ੍ਹੇ ਕੁੜਤੇ, ਲੱਕ ਦੁਆਲੇ ਤਹਿਮਤਾਂ ਤੇ ਗਲਾਂ ਵਿਚ ਹਾਰ ਹਮੇਲਾਂ ਤੇ ਕੰਨਾਂ ਵਿਚ ਬੁਕ ਬੁਕ ਚਾਂਦੀ ਦੇ ਗਹਿਣੇ ਪਾਉਂਦੇ ਸਨ । ਲੋਕ ਵਿਰਸੇ 'ਚੋਂ ਮਿਲੇ ਲੋਕ-ਨਾਚ ਤੇ ਲੋਕ-ਗੀਤ ਇਨ੍ਹਾਂ ਨੇ ਸੀਨਾ-ਬ-ਸੀਨਾ ਆਪਣੇ ਨਾਲ ਸਾਂਭੀ ਰੱਖੇ ਸਨ । ਭਾਵੇਂ ਇਹ ਲੋਕ ਬੜੇ ਗਰੀਬ ਤੇ ਝੌਂਪੜੀਆਂ ਜਾਂ ਕੱਚੇ ਮਕਾਨਾਂ ਵਿਚ ਰਹਿਣ ਵਾਲੇ ਸਨ ਪਰ ਆਪਣੀ ਸਭਿਅਤਾ ਦੇ ਲੋਕ-ਨਾਚ ਨੱਚਣ ਵਿਚ ਇਹ ਬੜੇ ਬਲਵਾਨ ਸਨ । ਇਨ੍ਹਾਂ ਦੀ ਰੀਸੋ ਰੀਸੀ ਬਾਰ ਵਿਚ ਆਬਾਦ ਹੋਣ ਵਾਲੇ ਹੋਰ ਲੋਕ ਵੀ ਇਹ ਨਾਚ ਵੇਖਣ ਤੇ ਨੱਚਣ ਦੇ ਆਦੀ ਹੋ ਗਏ । ਜਦੋਂ ਕਦੀ ਮੇਲੇ ਲਗਦੇ, ਘੋਲ ਹੁੰਦੇ, ਛਿੰਝਾਂ ਪੈਂਦੀਆਂ ਜਾਂ ਕਿਸੇ ਮੁੰਡੇ ਦਾ ਵਿਆਹ ਹੁੰਦਾ ਤਾਂ ਇਹ ਕਬੀਲੇ ਜਾਂ ਬਾਰ ਦੇ ਵੱਸਣ ਵਾਲੇ ਲੋਕ ਇਹ ਨਾਚ ਨੱਚ ਕੇ ਆਪਣੀ ਖ਼ੁਸ਼ੀ ਦਾ ਪ੍ਰਗਟਾਵਾ ਕਰਦੇ ਸਨ । ਪਾਕਿਸਤਾਨ ਦੇ ਉਪਰੋਕਤ ਵਰਨਣ ਕੀਤੇ ਗਏ ਜ਼ਿਲਿਆਂ ਦੇ ਪਿੰਡਾਂ ਵਿਚ ਹਾਲੇ ਵੀ ਲੋਕ ਵੱਖ ਵੱਖ ਸਮੇਂ ਤੇ ਇਸ ਨਾਚ ਨੂੰ ਨੱਚਦੇ ਹਨ । ਝੁੰਮਰ ਨਾਚ ਨੱਚਣ ਵੇਲੇ ਆਮ ਤੌਰ ਤੇ ਨੱਚਣ ਵਾਲੇ ਆਪਣੇ ਲਿਬਾਸ ਦਾ ਜ਼ਿਕਰ ਇੰਜ ਕਰਦੇ ਹਨ :–

ਕੰਨਾਂ ਨੂੰ ਸੁਹਣੇ ਬੁੰਦੇ

Digitized by Panjab Digital Library / www.panjabdigilib.org

ਹੱਥੀਂ ਸਾਵੀ ਵੰਗ ਏ,
ਅੰਗਲੀ ਪੁਰ ਪੁਰ ਛੱਲਿਆ
ਤੇ ਬਾਹ ਨੂੰ ਅੱਲਾ ਦਾ ਰੰਗ ਏ
ਮੰਝਥੀ ਸਾਵੀ ਲੁੰਗੀ ਦੀ
ਕਾਲੀ ਚਾਦਰ ਆਣ ਸੁਹਾਈ ਕੰਡ ਏ
ਗਲ ਚੋਲੀ ਬਾਗ, ਪਾਤਸ਼ਾਹ ਦੀ
ਸਿਰ ਤੇ ਭੋਸ਼ਣ ਭੌਰ ਮਲੰਗ ਏ
ਜਿਹੜੀਆਂ ਨਾਰੀ ਦਿੱਤੀਆਂ ਕੋਲੇ ਤੇ ਭੱਜ ਗਈਆਂ ਨੇ
ਉਹਨਾ ਦੇ ਮਗਰ ਸਾਡਾ ਪੀਰ ਨਿਹੰਗ ਏ

ਝੁੰਮਰ ਪੰਜਾਬੀਆਂ ਦਾ ਬਹੁਤ ਹੀ ਪੁਰਾਣਾ ਅਤੇ ਲੋਕਪ੍ਰਿਯ ਲੋਕ-ਨਾਚ ਹੈ। ਰਾਜਸਥਾਨ ਵਿਚ ਇਹ ਘੁਮਰ ਜਾਂ ਝੁੰਮਰ ਦੇ ਨਾਂ ਨਾਲ ਮਸ਼ਹੂਰ ਹੈ। ਇਸ ਦਾ ਇਕ ਪ੍ਰਮਾਣ ਇਹ ਵੀ ਹੈ ਕਿ ਲਹਿੰਦੇ ਪੰਜਾਬ ਦੇ ਜਾਂਗਲੀ ਆਪਣਾ ਪਿੱਛਾ ਰਾਜਸਥਾਨ ਦਾ ਦੱਸਦੇ ਹਨ ਇਸ ਲਈ ਸੰਭਵ ਹੈ ਕਿ ਇਹ ਲੋਕ-ਨਾਚ ਇਨ੍ਹਾਂ ਦੇ ਨਾਲ ਹੀ ਰਾਜਸਥਾਨ ਵਿਚੋਂ ਆਇਆ ਹੋਵੇ।

ਵਿਆਹ ਸ਼ਾਦੀ ਜਾਂ ਮੇਲੇ ਤਿਉਹਾਰਾਂ ਵੇਲੇ ਜਾਂ ਹੋਰ ਕਿਸੇ ਇਕੱਠ ਉਤੇ ਜਦੋਂ ਗੱਭਰੂਆਂ ਦਾ ਦਿਲ ਝੁੰਮਰ ਪਾਉਣ ਨੂੰ ਕਰਦਾ ਹੈ ਤਾਂ ਢੋਲੀ ਨੂੰ ਬੁਲਾ ਲੈਂਦੇ ਹਨ। ਝੁੱਗੀਆਂ ਦੇ ਵਿਚਕਾਰ ਖਾਲੀ ਥਾਂ ਉਤੇ ਜਾਂ ਕਿਸੇ ਨਵੇਕਲੀ ਥਾਂ ਤੇ ਪਿੜ ਬੰਨ੍ਹ ਕੇ ਖੜੇ ਹੋ ਜਾਂਦੇ ਹਨ। ਢੋਲੀ ਢੋਲ ਉਤੇ ਡੱਗੇ ਮਾਰਨ ਲਗ ਜਾਂਦਾ ਹੈ ਤੇ ਛੇਤੀ ਹੀ ਉਹ ਲੈਅ ਫੜ ਲੈਂਦਾ ਹੈ. ਜਿਸ ਦੇ ਸੁਣਨ ਨਾਲ ਗੱਭਰੂਆਂ ਦੇ ਮਨ ਵਿਚ ਝੁੰਮਰ ਵਿਚ ਸ਼ਾਮਲ ਹੋਣ ਲਈ ਵਲੇਟ ਫਿਰਨ ਲਗ ਪੈਂਦੇ ਹਨ। ਜਦੋਂ ਗੱਭਰੂ ਇਕੱਠੇ ਹੋ ਜਾਂਦੇ ਹਨ ਤਾਂ ਸੱਜੇ ਹੱਥ ਦੀ ਮੋਟੀ ਜਿਹੀ ਖੂੰਡੀ ਨਾਲ ਦੋ ਡਗੇ ਢੋਲ ਨੂੰ ਮਾਰਦਾ ਹੈ ਤੇ ਦੂਜੇ ਡਗੇ ਦੇ ਮਗਰ ਹੀ ਝਟ ਆਪਣੇ ਖੱਬੇ ਹੱਥ ਵਿਚ ਫੜੀ ਹੋਈ ਪਤਲੀ ਜਿਹੀ ਛਮਕ ਨੂੰ ਤਾਲ ਨਾਲ ਢੋਲ ਉਤੇ ਮਾਰਦਾ ਹੈ। ਇਨ੍ਹਾਂ ਛਮਕਾਂ ਦੇ ਵਿਚਕਾਰ ਜਦੋਂ ਥੋੜ੍ਹਾ ਥੋੜ੍ਹਾ ਸਮਾਂ ਦੇ ਕੇ ਛਮਕਾਂ ਮਾਰੀਆਂ ਜਾਂਦੀਆਂ ਹਨ ਤਾਂ ਨੱਚਣ ਵਾਲੇ ਢੋਲੀ ਦੁਆਲੇ ਘੇਰਾ ਬੰਨ੍ਹ ਕੇ ਢੋਲ ਦੀ ਤਾਲ ਨਾਲ ਪੈਰ ਮਿਲਾਉਂਦੇ ਹੱਥ ਮਟਕਾਉਂਦੇ ਤੇ ਬਾਹਾਂ ਲਹਿਰਾਉਂਦੇ ਧੀਮਾ ਧੀਮਾ ਨੱਚਦੇ ਤੁਰੀ ਜਾਂਦੇ ਹਨ।

ਨੱਚਦਾ ਨੱਚਦਾ ਗੱਭਰੂ ਜਦੋਂ ਲਟਕ ਤੇ ਮੜਕ ਨਾਲ ਥਰਕਾ ਕੇ ਸੱਜਾ ਪੈਰ ਪਿੜ ਵਿਚ ਰੱਖਦਾ ਹੈ ਤਾਂ ਉਸ ਦੇ ਦੋਵੇਂ ਹੱਥ ਵੀ ਲਟਕ ਜਿਹੀ ਨਾਲ ਸਾਹਮਣੇ ਆ ਜਾਂਦੇ ਹਨ। ਹੱਥ ਲਾਗੇ ਲਾਗੇ ਹੋ ਕੇ ਇਕ ਦੂਜੇ ਨੂੰ ਛੂਹਣ ਵਾਲੇ ਹੁੰਦੇ ਹਨ ਤੇ ਫਿਰ ਪੈਰਾਂ ਦੀ ਚਾਲ ਦੇ ਨਾਲ ਨਾਲ ਹੱਥਾਂ ਨੂੰ ਸਿਰ ਉਪਰੋਂ ਦੀ ਚਾਰ ਵਾਰ ਮਟਕਾਇਆ ਜਾਂਦਾ ਹੈ ਅਤੇ ਹੌਲੀ ਹੌਲੀ ਬਾਹਵਾਂ ਲਹਿਰਾਈਆਂ ਜਾਂਦੀਆਂ ਹਨ। ਇਸ ਤੋਂ ਪਿਛੋਂ ਹੱਥ ਦੋ ਵਾਰ ਛਾਤੀ ਦੇ ਸਾਹਮਣੇ ਲਿਆ ਕੇ ਮਟਕਾਏ ਜਾਂਦੇ ਹਨ ਤੇ ਝੂਲਦੇ ਝੂਲਦੇ ਮੁੜ ਪਹਿਲੀ ਥਾਂ ਤੇ ਲੈ ਜਾਂਦੇ



Digitized by Panjab Digital Library / www.panjabdigilib.org

ਹਨ। ਇੰਜ ਝੂਮ ਝੂਮ ਕੇ ਨੱਚਦਿਆਂ ਨੱਚਦਿਆਂ ਅੱਗੇ ਅੱਗੇ ਢੋਲੀ ਤੇ ਪਿੱਛੇ ਝੁੰਮਰੀ ਨਾਚ ਦੇ ਨਾਲ ਨਾਲ ਇਸ ਪ੍ਰਕਾਰ ਝੁੰਮਰ ਦੇ ਗੀਤ ਗਾਉਂਦੇ ਹਨ :–

ਲੰਘ ਆ ਜਾ ਪੱਤਣ ਝਨਾਂ ਦਾ ਓ ਯਾਰ
ਲੰਘ ਆ ਜਾ ਪੱਤਣ ਝਨਾਂ ਦਾ ਓ ਯਾਰ
ਸਿਰ ਸਦਕਾ ਤੇਰੇ ਨਾਂ ਦਾ ਓ ਯਾਰ
ਸਿਰ ਸਦਕਾ ਤੇਰੇ ਨਾਂ ਦਾ
ਮੇਰੇ ਕਾਗ ਬਨੇਰੇ ਉਤੇ ਬੋਲਿਆ
ਮੇਰਾ ਤਤੜੀ ਦਾ ਜਿਊੜਾ ਡੋਲਿਆ
ਮੈਂ ਮੰਦੜਾ ਬੋਲ ਨਾ ਬੋਲਿਆ ਓ ਯਾਰ
ਲੰਘ ਆ ਜਾ ਪੱਤਣ ਝਨਾਂ ਦਾ
ਸਿਰ ਸਦਕਾ ਜਾਵਾਂ ਮੈਂ ਤੇਰੇ ਨਾਂ ਦਾ ਓ ਯਾਰ
ਲੰਘ ਆ ਜਾ ਪੱਤਣ ਝਨਾਂ ਦਾ.....

— — — — — — —

ਵੇ ਮੈਂ ਕੋਠੇ ਤੇ ਚੜ੍ਹ ਕੇ ਖਲੀ ਆਂ
ਮੇਰੀਆਂ ਸੜਨ ਪੈਰਾਂ ਦੀਆਂ ਤਲੀਆਂ
ਝੂੱਲੀ ਵਾ ਤੇ ਜ਼ੁਲਫਾਂ ਹੱਲੀਆਂ ਓ ਯਾਰ
ਲੰਘ ਆ ਜਾ ਪੱਤਣ ਝਨਾਂ ਦਾ
ਸਿਰ ਸਦਕਾ ਜਾਵਾਂ ਮੈਂ ਤੇਰੇ ਨਾਂ ਦਾ ਓ ਯਾਰ
ਲੰਘ ਆ ਜਾ ਪੱਤਣ ਝਨਾਂ ਦਾ.....

— — — — — — —

ਪਾਣੀ ਭਰੇਨੀਆਂ ਪੱਤਣੂ
ਮੈਂ ਤਾਂ ਪਾਣੀ ਭਰੇਨੀਆਂ ਪੱਤਣੂ
ਭੈੜੇ ਨੈਣ ਨਾ ਰਹਿੰਦੇ ਤੱਕਣੂ
ਸੁੱਚੇ ਦੰਦ ਵੀ ਨਾ ਰਹਿੰਦੇ ਹੱਸਣੂ
ਭਾਵੇਂ ਜਾਣੇ ਭਾਵੇਂ ਨਾ ਜਾਣੇ
ਮੇਰਾ ਢੋਲ ਜਵਾਨੀਆਂ ਮਾਣੇ
ਮੇਰਾ ਸਾਂਵਲ ਜਵਾਨੀਆਂ ਮਾਣੇ........
ਪਾਣੀ ਭਰੇਨੀਆਂ ਡੋਲੀਆਂ
ਮੈਂ ਤਾਂ ਪਾਣੀ ਭਰੇਨੀਆਂ ਡੋਲੀਆਂ
ਸੁੰਝਾ ਲੋਕ ਮਰੇਂਦਾ ਬੋਲੀਆਂ



Digitized by Panjab Digital Library / www.panjabdigilib.org

ਭਾਵੇ ਜਾਣੇ ਭਾਵੇ ਨਾ ਜਾਣੇ
ਮੇਰਾ ਢੋਲ ਜਵਾਨੀਆ ਮਾਣੇ

— — — —

ਫਧੀ ਖਲੀ ਆਂ
ਫਧੀ ਖਲੀ ਆਂ
ਢਾਹੇ ਦੀਆਂ ਮਣੀਆਂ
ਉਤੋਂ ਲਾਈ ਏ ਰਿਮ ਝਿਮ ਕਣੀਆਂ
ਅਸਾਡੇ ਢੋਲ ਦੇਂ ਨਾਲ ਕੀ ਬਣੀਆ
ਮੇਰੀ ਲੱਖਾਂ ਤੇ ਫਲਕ ਓ ਨਾ ਪੌਂਦੀਆ
ਭਲਾ ਵੇ ਪੌਂਦੀਆਂ
ਸਿੱਕ ਸਦਾ ਵੇ ਸਾਂਵਲ ਤੇਰੀ ਰਹਿੰਦੀ ਆਂ
ਆਹਾ ਵੇ ਰਹਿੰਦੀ ਆ

— — — — — —

ਬਾਝੂ ਯਾਰ ਦੇ ਜਿੰਦੜੀ ਮਾਂਦੀ ਆਂ
ਫਧੀ ਖਲੀ ਆਂ
ਫਧੀ ਖਲੀ ਆਂ
ਟਹਿਣੀ ਸੀਹ ਦੀ
ਉਤੋਂ ਲੱਥੀ ਏ ਝਾਂਬਰ ਮੀਂਹ ਦੀ
ਅੱਖੀ ਡਿਠੀ ਆ ਝੋਕ ਲਦੀਂ ਦੀ
ਮੇਰੀ ਲੱਖਾਂ ਤੇ ਫਲਕ ਓ ਨਾ ਪੌਂਦੀਆ
ਭਲਾ ਵੇ ਪੌਂਦੀਆਂ
ਸਿੱਕ ਸਦਾ ਵੇ ਸਾਂਵਲ ਤੇਰੀ ਚਾਹੁੰਦੀਆਂ
ਬਾਝੋਂ ਯਾਰ ਦੇ ਦਿੱਲੜੀ ਮਾਂਦੀ ਆ
ਫਧੀ ਖਲੀ ਆ
ਫਧੀ ਖਲੀ ਆਂ
ਮੇਰਾ ਢੋਲ ਓ
ਮੇਰਾ ਢੋਲ ਓ. ਹੈ ਅਲੂਆਂ
ਘਤੀ ਬੈਠਾ ਏ ਦਰ ਤੇ ਧੂਆਂ
ਤੇਰੇ ਬਾਹਝੂੰ ਨਾ ਬਣਦਾ ਸੁਹਾਂ
ਮੇਰੀ ਲੱਖਾਂ ਤੇ ਫਲਕ ਓ ਨਾ ਪੌਂਦੀ ਆ



Digitized by Panjab Digital Library | www.panjabdigilib.org

ਭਲਾ ਵੇ ਪੌਂਦੀ ਆ
ਸਿੱਕ ਸਦਾ ਵੇ ਸਾਂਵਲ ਤੇਰੀ ਰਹਿੰਦੀਆਂ
ਆਹਾ ਵੇ ਰਹਿੰਦੀ ਆ
ਬਾਝੂ ਯਾਰ ਦੇ ਦਿਲੜੀ ਮਾਂਦੀ ਆ
ਮੇਰਾ ਢੋਲ ਓ, ਮੇਰਾ ਢੋਲ ਓ
ਹੈ ਪਰਦੇਸੀ
ਮੋਢੇ ਸਾਫਾ ਤੇ ਸੋਹੰਦੀ ਏ ਖੇਸੀ
ਅੱਲਾ ਜਾਣੇ ਕਿਸੇ ਨੂੰ ਵੈਸੀ
ਮੇਰੀ ਲੱਖਾਂ ਤੇ ਫਲਕ ਓ, ਨਾ ਪੌਂਦੀ ਆ
ਭਲਾ ਵੇ ਪੌਂਦੀ ਆ
ਸਿੱਕ ਸਦਾ ਵੇ ਸਾਂਵਲ ਤੇਰੀ ਰਹਿੰਦੀਆ
ਆਹਾ ਵੇ ਰਹਿੰਦੀ ਆ
ਬਾਝੂ ਯਾਰ ਦੇ ਦਿਲੜੀ ਮਾਂਦੀ ਆ

— — — — —

ਝੂੰਮਰ ਕਲਾ-ਪੱਖ ਤੋਂ ਪੰਜਾਬ ਦਾ ਸੁੰਦਰ ਨਾਚ ਹੈ। ਹੱਥਾਂ ਦੀ ਹਰਕਤ, ਪੈਰਾਂ ਦਾ ਤਾਲ ਅਤੇ ਸਰੀਰਾ ਦੇ ਨਖ਼ਰੇ ਤੇ ਸਡੋਲਤਾ ਇਸਨੂੰ ਹੋਰ ਵਧੇਰੇ ਸੁਹਾਵਣਾ ਬਣਾ ਦਿੰਦੇ ਹਨ।

ਪੰਜਾਬ ਸਰਕਾਰ ਦੇ ਲੋਕ ਸੰਪਰਕ ਵਿਭਾਗ ਦੇ ਕਲਾਕਾਰਾਂ ਨੇ ਪੰਜਾਬ ਦੇ ਕੁਝ ਇਕ ਥਾਵਾਂ ਤੇ ਇਸ ਨਾਚ ਦੀਆਂ ਪ੍ਰਦਰਸ਼ਨੀਆਂ ਕੀਤੀਆਂ ਹਨ ਅਤੇ ਪੰਜਾਬ ਦੇ ਗੱਭਰੂ, ਖ਼ਾਸ ਕਰ ਫਿਰੋਜ਼ਪੁਰ ਜ਼ਿਲੇ ਦੀ ਫਾਜ਼ਿਲਕਾ, ਅਬੋਹਰ, ਗੰਗਾਨਗਰ ਬੈਲਟ ਵਿਚ ਜ਼ਿਲਾ ਮਿੰਟਗੁਮਰੀ ਚੋਂ ਆ ਕੇ ਵੱਸੇ ਹੋਏ ਲੋਕ ਇਸ ਨਾਚ ਨੂੰ ਨੱਚ ਕੇ ਆਪਣੇ ਆਪ ਨੂੰ ਅਤੇ ਵੇਖਣ ਵਾਲਿਆਂ ਨੂੰ ਮਨੋਰੰਜਨ ਪ੍ਰਦਾਨ ਕਰਦੇ ਹਨ।



Digitized by Panjab Digital Library / www.panjabdigilib.org

ਕਾਂਡ 7

# ਸੰਮੀ

ਸੰਮੀ ਨਾਚ ਉਸ ਲੋਕ-ਗਾਥਾ ਤੇ ਅਧਾਰਤ ਹੈ ਜਿਸ ਅਨੁਸਾਰ ਸੰਮੀ ਦਾ ਪ੍ਰੇਮੀ ਢੋਲਾ ਉਸ ਨੂੰ ਛੱਡ ਗਿਆ ਸੀ ਤੇ ਸੰਮੀ ਦਾ ਜੀਵਨ ਸਦਾ ਵਾਸਤੇ ਸੁੰਞਾ ਹੋ ਗਿਆ ਸੀ।

ਝੰਗ (ਪਾਕਿਸਤਾਨੀ ਪੰਜਾਬ) ਦੇ ਪੁਰਾਣੇ ਬਜ਼ੁਰਗਾਂ ਦਾ ਕਹਿਣਾ ਹੈ ਕਿ ਸੰਮੀ ਨਾਂ ਦੀ ਇਕ ਬੜੀ ਸੁੰਦਰ ਰਾਜਕੁਮਾਰੀ ਸੀ । ਢੋਲਾ ਕਿਸੇ ਦੇਸ਼ ਦਾ ਰਾਜਕੁਮਾਰ ਇਕ ਕਾਫਲੇ ਨਾਲ ਸੰਮੀ ਦੇ ਦੇਸ਼ ਆਇਆ । ਦੋਹਾਂ ਦੀਆਂ ਅੱਖਾਂ ਇਕ ਦੂਜੇ ਨਾਲ ਮਿਲੀਆਂ ਤੇ ਇਕ ਦੂਜੇ ਪ੍ਰਤੀ ਪਿਆਰ ਪੈਦਾ ਹੋ ਗਿਆ । ਦੋਵੇਂ ਇਕ ਦੂਜੇ ਤੋਂ ਕੁਰਬਾਨ ਹੋਣ ਲਈ ਤਿਆਰ ਹੋ ਗਏ। ਭਾਣਾ ਐਸਾ ਵਰਤਿਆ ਕਿ ਢੋਲਾ ਸੰਮੀ ਨੂੰ ਛੱਡ ਕੇ ਕਿਤੇ ਦੂਰ ਦੁਰਾਡੇ ਚਲਾ ਗਿਆ ਤੇ ਸੰਮੀ ਦੀ ਦੁਨੀਆ ਸਦਾ ਲਈ ਉਜੜ ਗਈ । ਗੀਤ ਦੀ ਇਕ ਲਾਈਨ ਵਿਚ ਇਸ ਦਾ ਜ਼ਿਕਰ ਇੰਜ ਆਉਂਦਾ ਹੈ –

ਢੋਲੇ ਕੀਤਾ ਮੂੰਹ ਦਲੀਨਰ ਨਾਰ ਨੂੰ
ਮਗਰ ਲਾ ਕੇ ਛੋੜੀ ਨੇ ਸੰਮੀ

ਭਾਵ ਢੋਲਾ ਕਿਧਰੇ ਪਿਛੇ ਪਰਤ ਗਿਆ ਤੇ ਸੰਮੀ ਨੂੰ ਛੱਡ ਕੇ ਚਲਾ ਗਿਆ ।

ਇਕ ਹੋਰ ਕਥਾ ਅਨੁਸਾਰ ਕਿ ਢੋਲਾ ਰਾਜਸਥਾਨ ਦੇ ਕਿਸੇ ਇਲਾਕੇ ਦਾ ਰਾਜਕੁਮਾਰ ਸੀ । ਉਸਦਾ ਅਸਲ ਨਾਂ ਸਾਕੁਲ ਕੁਮਾਰ ਸੀ । ਉਹ ਕੋਟ ਨਰਵਰ ਦੇ ਰਾਜੇ ਨਲ ਦਾ ਲੜਕਾ ਸੀ । ਉਸਨੂੰ ਮਾਰਵਾੜ ਦੀ ਇਕ ਰਾਜਕੁਮਾਰੀ ਮਾਰੂ ਜਾਂ ਮਾਰਵਣੀ ਨਾਲ ਪਿਆਰ ਹੋ ਗਿਆ । ਸੰਮੀ ਦਾ ਨਾਚ ਇਸੇ ਪਿਆਰ ਗਾਥਾ ਦਾ ਇਕ ਪ੍ਰਮਾਣ ਹੈ ।

ਇਕ ਹੋਰ ਦੰਦ ਕਥਾ ਅਨੁਸਾਰ ਸੰਮੀ ਤੇ ਢੋਲੇ ਨੂੰ ਢੋਲ ਸਮਸ ਦੇ ਨਾਲ ਵੀ ਮੇਲਦੇ ਹਨ ਜੋ ਪੰਜਾਬ ਦੀ ਇਕ ਕਾਵਿਕ ਲੋਕ ਵਾਰਤਾ ਹੈ, ਜਿਸ ਅਨੁਸਾਰ ਢੋਲ ਨਾਮੀ ਇਕ ਰਾਜਕੁਮਾਰ ਆਪਣੇ ਹਿਰਨ ਦੀ ਢੂੰਡ ਕਰਦਾ ਹੋਇਆ ਇਕ ਰਾਜਕੁਮਾਰੀ ਸਮਸ ਦੇ ਬਾਗ ਵਿਚ ਪਹੁੰਚਦਾ ਹੈ ਤੇ ਦੋਹਾ ਦਾ ਪਿਆਰ ਹੋ ਜਾਂਦਾ ਹੈ । ਢੋਲ ਉਥੇ ਹੀ ਰਹਿ ਪੈਂਦਾ ਹੈ ਤੇ ਉਸ ਦੀ ਮਾਂ ਆਪਣੇ ਤੋਤੇ ਨੂੰ ਢੋਲ ਨੂੰ ਲੱਭਣ ਲਈ ਭੇਜਦੀ ਹੈ । ਤੋਤਾ ਸਮਸ ਰਾਣੀ ਦੇ ਮਹਿਲੀਂ ਪੁੱਜ ਕੇ ਢੋਲ ਨੂੰ ਉਸਦੀ ਮਾਂ ਦੇ ਦੁਖੜੇ ਸੁਣਾਉਂਦਾ ਹੈ । ਅਖ਼ੀਰ ਢੋਲ ਤੇ ਸਮਸ ਰਾਣੀ ਦੋਵੇਂ ਮਾਂ ਕੋਲ ਚਲੇ ਜਾਂਦੇ ਹਨ ਅਤੇ ਇਹ ਕਹਾਣੀ ਖ਼ਤਮ ਹੋ ਜਾਂਦੀ ਹੈ ।

Digitized by Panjab Digital Library | www.panjabdigilib.org

ਤੇਰੀ ਕੁੱਟੀ ਆ ਵੇ ਤੋਤਿਆ ਮੈਂ ਚੂਰੀ, ਵਿਚ ਖੰਡ ਆ ਵੇ ਭੈੜਿਆ ਰਲਾਈ।

ਇਹ ਗੀਤ ਅਕਸਰ ਰੀਕਾਰਡ ਦੇ ਰੂਪ ਵਿਚ ਪਿੰਡਾਂ ਵਿਚ ਲੋਕੀ ਬੜੇ ਚਾਅ ਨਾਲ ਸੁਣਦੇ ਹਨ।

ਸੰਮੀ ਨਾਚ ਦੀ ਪਿਠ-ਭੂਮੀ ਵਿਚ ਕਹਾਣੀ ਭਾਵੇਂ ਕੋਈ ਵੀ ਹੋਵੇ, ਪਰ ਚੰਨ ਚਾਨਣੀਆਂ ਰਾਤਾਂ ਵਿਚ ਪਿੰਡਾਂ ਦੀਆਂ ਕੁਆਰੀਆਂ ਤੇ ਵਿਆਹੀਆਂ ਕੁੜੀਆਂ ਇਕੱਠੀਆਂ ਹੋ ਜਾਂਦੀਆਂ ਹਨ। ਬਾਹਵਾਂ ਵਿਚ ਬਾਹਵਾਂ ਪਾ ਕੇ ਇਕ ਗੋਲ ਚੱਕਰ ਵਿਚ ਇਕੱਠੀਆਂ ਹੋ ਜਾਂਦੀਆਂ ਹਨ। ਚੱਕਰ ਚਲਦਾ ਹੈ ਤੇ ਬਾਹਵਾਂ ਉੱਚੀਆਂ ਹੋ ਕੇ ਹਵਾ ਵਿਚ ਲਹਿਰਾਉਂਦੀਆਂ ਹਨ। ਤਾਲੀਆਂ ਹੱਥਾਂ ਨਾਲ ਵੱਜਦੀਆਂ ਹਨ ਤੇ ਪੈਰ ਧਰਤੀ ਤੇ। ਇਨ੍ਹਾਂ ਸਾਰੀਆਂ ਹਰਕਤਾਂ ਵਿਚ ਇਕਸਾਰਤਾ ਹੁੰਦੀ ਹੈ ਤੇ ਨਾਲ ਗੀਤ ਵੀ ਗਾਏ ਜਾਂਦੇ ਹਨ ਜਿਵੇਂ:-

ਗਿੱਲੀ ਗਿੱਲੀ ਮਿੱਟੀ ਦੀ ਸੰਮੀਏ
ਪੈਰ ਸੰਭਲ ਸੰਭਲ ਕੇ ਧਰੀਏ

ਤੇ

ਉੱਚੀ ਉੱਚੀ ਮਾੜੀ ਵੇ ਢੋਲਾ
ਸੰਭਲ ਸੰਭਲ ਕੇ ਚੜ੍ਹੀਏ।

ਇਹ ਨਾਚ ਨੱਚਦੀਆਂ ਤੇ ਗੀਤ ਗਾਉਂਦੀਆਂ ਹੋਈਆਂ ਕੁੜੀਆਂ, ਚਾਅ ਤੇ ਖੁਸ਼ੀ ਵਿਚ ਮਸਤ ਹੋ ਜਾਂਦੀਆਂ ਹਨ। ਇਹ ਇਕ ਸਾਦਾ ਜਿਹਾ ਨਾਚ ਹੈ ਜਿਸ ਵਿਚ ਕਿਸੇ ਖ਼ਾਸ ਉਚੇਚ ਦੀ ਲੋੜ ਨਹੀਂ, ਹੁੰਦੀ ਕਿਉਂਕਿ ਇਹ ਮੁੱਖ ਤੌਰ ਤੇ ਮੁਟਿਆਰਾਂ ਦੇ ਜਜ਼ਬਿਆਂ ਦਾ ਹੀ ਨਾਚ ਹੈ। ਹਾਂ ਗੀਤ ਇਸ ਨਾਲ ਜ਼ਰੂਰ ਗਾਏ ਜਾਂਦੇ ਹਨ ਜਿਨ੍ਹਾਂ ਦਾ ਨਮੂਨਾ ਹੇਠ ਲਿਖੇ ਅਨੁਸਾਰ ਹੈ:-

ਸੰਮੀ ਮੇਰੀ ਵਣ
ਉਠ ਲੱਦੇ ਕਚੂਰ ਦੇ, ਸੰਮੀਆਂ
ਸੰਮੀ ਮੇਰੀ ਵਣ,
ਭਾੜੀ ਭਾੜੇ ਕਰਨ ਦੂਰ ਦੇ, ਸੰਮੀਆਂ
ਸੰਮੀ ਮੇਰੀ ਵਣ
ਲੱਦੀ ਤਾਂ ਜਾਂਦੇ ਝੰਗ, ਵਣ ਸੰਮੀਆਂ
ਸੰਮੀ ਮੇਰੀ ਵਣ
ਝੰਗ ਨੂੰ ਲਗੜਾ ਰੰਗ, ਵਣ ਸੰਮੀਆਂ
ਸੰਮੀ ਮੇਰੀ ਵਣ
ਲੱਦੀ ਤਾਂ ਜਾਂਦੇ ਸ਼ੋਰ, ਵਣ ਸੰਮੀਆਂ



Digitized by Panjab Digital Library | www.panjabdigilib.org

ਸੰਮੀ ਮੇਰੀ ਵਣ
ਉਨ੍ਹਾਂ ਦੇ ਗਲ ਟੱਲੀਆਂ, ਵਣ ਸੰਮੀਆਂ
ਸੰਮੀ ਮੇਰੀ ਵਣ
ਝਾੜੀ ਮਾਰਨ ਜਲੀਆਂ, ਵਣ ਸੰਮੀਆਂ
ਸੰਮੀ ਮੇਰੀ ਵਣ
ਉਨ੍ਹਾਂ ਦੇ ਕੰਨ ਸਿੱਪੀਆਂ, ਵਣ ਸੰਮੀਆਂ
ਸੰਮੀ ਮੇਰੀ ਵਣ
ਉਨ੍ਹਾਂ ਬਾਗ ਲਤਾੜਿਆ, ਸੰਮੀਆਂ
ਸੰਮੀ ਮੇਰੀ ਵਣ
ਕੂਕ ਤਾਂ ਮੇਰੇ ਵੀਰ ਦੀ, ਸੰਮੀਆਂ
ਸੰਮੀ ਮੇਰੀ ਵਣ
ਕੋਠੇ ਤੇ ਪਰ ਕੋਠੜਾ, ਵਣ ਸੰਮੀਆਂ
ਸੰਮੀ ਮੇਰੀ ਵਣ
ਕੋਠੇ ਤੇ ਤੰਦੂਰ, ਵਣ ਸੰਮੀਆਂ
ਸੰਮੀ ਮੇਰੀ ਵਣ
ਗਿਣ ਗਿਣ ਲਾਵਾਂ ਰੋਟੀਆਂ, ਵਣ ਸੰਮੀਆਂ
ਸੰਮੀ ਮੇਰੀ ਵਣ
ਖਾਵਣ ਵਾਲੇ ਟੁਰ ਗਏ, ਵਣ ਸੰਮੀਆਂ
ਸੰਮੀ ਮੇਰੀ ਵਣ
ਖਾਵਣ ਵਾਲੇ ਆ ਗਏ, ਵਣ ਸੰਮੀਆਂ
ਸੰਮੀ ਮੇਰੀ ਵਣ
ਮੇਰੇ ਸਾਲੂ ਦਾ ਲੜ ਹੇਠਾਂ, ਵਣ ਸੰਮੀਆਂ
ਸੰਮੀ ਮੇਰੀ ਵਣ
ਸਾਲੂ ਮੈਂ ਸਾਂ ਦੇਂਦੀ, ਵਣ ਸੰਮੀਆਂ
ਸੰਮੀ ਮੇਰੀ ਵਣ
ਸਾਲੂ ਦਾ ਲੜ ਛੁਡਾਵਾਂ, ਵਣ ਸੰਮੀਆਂ
ਸੰਮੀ ਮੇਰੀ ਵਣ
ਸਾਲੂ ਮੈਂ ਨਾ ਦੇਂਦੀ, ਵਣ ਸੰਮੀਆਂ
ਸੰਮੀ ਮੇਰੀ ਵਣ
ਦੇਸ ਪੀਅਲ ਗਾਵਾਂ, ਵਣ ਸੰਮੀਆਂ



Digitized by Panjab Digital Library / www.panjabdigilib.org

ਸੰਮੀ ਮੇਰੀ ਵਣ

ਪੀਅਲ ਗਾਵਾ ਮਰੇਕਲ, ਵਣ ਸੰਮੀਆਂ

ਸੰਮੀ ਮੇਰੀ ਵਣ

ਢਿਡੂ ਆਇਆ ਹੇਠ ਤਕਾਂ, ਵਣ ਸੰਮੀਆਂ

ਸੰਮੀ ਮੇਰੀ ਵਣ

ਮੈਂ ਗਈ ਵਣ ਝੰਡੋਕਾ, ਵਣ ਸੰਮੀਆਂ

ਸੰਮੀ ਮੇਰੀ ਵਣ

ਆਂਦਾ ਦੌਰਾ ਝਬੱਲ, ਵਣ ਸੰਮੀਆਂ

ਸੰਮੀ ਮੇਰੀ ਵਣ

ਘੀਆਂ ਦੇ ਝਬਕਾਰ, ਵਣ ਸੰਮੀਆਂ

ਸੰਮੀ ਮੇਰੀ ਵਣ

ਸਸ ਤਾਂ ਘਤਿਆ ਰੇੜਕਾ, ਸੰਮੀਆਂ

ਸੰਮੀ ਮੇਰੀ ਵਣ

ਅੱਖੀਆਂ ਦੇ ਝਬਕਾਰ, ਵਣ ਸੰਮੀਆਂ

ਵਣ ਦਾ ਅਰਥ ਕੁੜੀ ਹੈ ਤੇ ਇਸ ਸਾਰੇ ਗੀਤ ਵਿਚ ਇਕ ਐਸੇ ਕਾਫ਼ਲੇ ਦਾ ਚਿੱਤਰ ਹੈ ਜੋ ਰੇਗਿਸਤਾਨਾਂ ਚੋਂ ਲੰਘ ਕੇ ਝੰਗ ਦੇ ਇਲਾਕੇ ਵਿਚ ਆਉਂਦਾ ਹੈ ਤੇ ਇਥੋਂ ਹੁੰਦਾ ਹੋਇਆ ਸ਼ੇਰਕੋਟ ਪੁੱਜਦਾ ਹੈ ਜਿਥੋਂ ਦਾ ਹਾਕਮ ਬੜਾ ਸਖ਼ਤ ਹੈ ਪਰ ਕਾਫ਼ਲੇ ਵਾਲੇ ਮਸਤ ਆਪਣੇ ਊਠਾਂ ਨਾਲ ਟੁਰੇ ਜਾਂਦੇ ਹਨ। ਉਨ੍ਹਾਂ ਦੇ ਊਠਾਂ ਦੇ ਕੰਨ ਸਿੱਪੀਆਂ ਵਰਗੇ ਹਨ ਤੇ ਕੁੜੀਆਂ ਨੂੰ ਇੰਜ ਜਾਪਦਾ ਹੈ ਜਿਵੇਂ ਉਨ੍ਹਾਂ ਨੂੰ ਉਨ੍ਹਾਂ ਦੇ ਭਰਾਵਾਂ ਦੀ ਯਾਦ ਆ ਗਈ ਹੋਵੇ। ਤੰਦੂਰੇ ਰੋਟੀਆਂ ਲਾਉਂਦੀਆਂ ਕੁੜੀਆਂ ਦੀਆਂ ਰੋਟੀਆਂ ਕੌਣ ਖਾਏਗਾ, ਖਾਣ ਵਾਲਾ ਤਾਂ ਕਾਫ਼ਲੇ ਨਾਲ ਦੂਰ ਨਿਕਲ ਗਿਆ ਹੈ ਤੇ ਕੁੜੀ ਦੀਆਂ ਰੋਟੀਆਂ ਦਾ ਪੂਰ ਤੰਦੂਰ ਵਿਚ ਹੀ ਸੜ ਗਿਆ ਹੈ।

Digitized by Panjab Digital Library | www.panjabdigilib.org

ਕਾਂਡ 8

# ਫੁਟਕਲ ਨਾਚ

ਚੁਟਕੀ ਤੇ ਲੁੱਡੀ ਦੋ ਹੋਰ ਲੋਕ ਨਾਚ ਹਨ ਜੋ ਪੱਛਮੀ ਤੇ ਪੂਰਬੀ ਪੰਜਾਬ ਵਿਚ ਨੱਚੇ ਜਾਂਦੇ ਹਨ । ਇਨ੍ਹਾਂ ਲੋਕ-ਨਾਚਾਂ ਦਾ ਜਨਮ ਪੰਜਾਬ ਦੇ ਜਾਂਗਲੀ ਜਾਂ ਟਪਰੀਵਾਸ ਕਬੀਲਿਆਂ ਵਿਚੋਂ ਹੋ ਕੇ ਆਮ ਲੋਕਾਂ ਤੀਕ ਆਇਆ ਹੈ । ਟਪਰੀਵਾਸ ਕਬੀਲਿਆਂ ਵਿਚੋਂ ਓਡ ਇਕ ਐਸਾ ਟਪਰੀਵਾਸ ਕਬੀਲਾ ਹੈ ਜੋ ਵਿਆਹ ਸ਼ਾਦੀ ਦੇ ਸਮੇਂ, ਕਿਸੇ ਤਿਉਹਾਰ ਵੇਲੇ ਜਾਂ ਕਿਸੇ ਖੁਸ਼ੀ ਦੇ ਸਮੇਂ ਤੇ ਚੁਟਕੀ ਲੋਕ-ਨਾਚ ਨੱਚਦੇ ਹਨ । ਇਹ ਨਾਚ ਝੁੰਮਰ ਤੇ ਭੰਗੜੇ ਨਾਲ ਵੀ ਮਿਲਦਾ ਹੈ, ਪਰ ਨੱਚਣ ਵੇਲੇ ਇਸ ਵਿਚ ਗੱਭਰੂ ਚੁਟਕੀ ਵਜਾਉਂਦੇ ਹਨ । ਅੰਗੂਠੇ ਤੇ ਚੀਚੀ ਨਾਲ ਦੀ ਉਂਗਲ ਨਾਲ ਚੁਟਕੀ ਵਜਾਉਂਦੇ ਹੋਏ ਗੋਲ ਘੇਰੇ ਵਿਚ ਨੱਚਦੇ ਟੁਰੇ ਜਾਂਦੇ ਹਨ । ਨੱਚਦਿਆਂ ਨੱਚਦਿਆਂ ਮੂੰਹ ਵਿਚੋਂ ਕੁਝ ਬੋਲ ਵੀ ਕੱਢਦੇ ਹਨ ਜੋ ਓਡਕੀ ਭਾਸ਼ਾ ਦੇ ਹੁੰਦੇ ਹਨ । ਇਸ ਤੋਂ ਇਲਾਵਾ ਲੁੱਡੀ ਲੋਕ-ਨਾਚ ਵੀ ਪੰਜਾਬ ਵਿਚ ਕਈ ਥਾਈਂ ਨੱਚਿਆ ਜਾਂਦਾ ਹੈ। ਲੁੱਡੀ ਖੁਸ਼ੀ ਦਾ ਨਾਚ ਹੈ । ਲੁੱਡੀ ਪਾਉਣੀ ਮੁਹਾਵਰਾ ਭਾਵ ਖੁਸ਼ੀ ਮਨਾਉਣੀ ਆਮ ਸਾਡੀ ਵਰਤੋਂ ਵਿਚ ਆਉਂਦਾ ਹੈ । ਪੱਛਮੀ ਪੰਜਾਬ (ਪਾਕਿਸਤਾਨ) ਦੇ ਜ਼ਿਲਿਆਂ ਸ਼ੇਖੂਪੁਰਾ, ਮਿੰਟਗੁਮਰੀ, ਸਰਗੋਧਾ, ਲਾਇਲਪੁਰ, ਗੁਜਰਾਂਵਾਲਾ ਅਤੇ ਗੁਜਰਾਤ ਵਿਚ ਖੁਸ਼ੀ ਦੇ ਮੌਕਿਆਂ ਤੇ ਜਾਂ ਘੋਲ, ਕੌਡੀ ਦੇ ਮੁਕਾਬਲੇ ਤੇ ਜਿੱਤ ਤੋਂ ਬਾਅਦ ਜਾਂ ਮੇਲਿਆਂ ਵੇਲੇ ਇਹ ਨਾਚ ਬੜੀ ਖੁਸ਼ੀ ਨਾਲ ਨੱਚਿਆ ਜਾਂਦਾ ਹੈ । ਪੂਰਬੀ ਪੰਜਾਬ ਦੇ ਜ਼ਿਲਿਆਂ ਗੁਰਦਾਸਪੁਰ, ਅੰਮ੍ਰਿਤਸਰ, ਫਿਰੋਜ਼ਪੁਰ ਤੇ ਫਾਜ਼ਿਲਕਾ ਦੇ ਪੋਂਡੂ ਇਲਾਕੇ ਵਿਚ ਜਾਂ ਸਤਲੁਜ ਦਰਿਆ ਦੇ ਆਰ ਪਾਰ ਵੱਸਣ ਵਾਲੇ ਲੋਕਾਂ ਅੰਦਰ ਇਹ ਨਾਚ ਨੱਚਣ ਦਾ ਬਹੁਤ ਰਿਵਾਜ ਹੈ ।

ਲੁੱਡੀ ਨਾਚ ਨੱਚਣ ਦਾ ਰਿਵਾਜ ਤੇ ਤਰੀਕਾ ਪੁਰਾਣਾ ਹੀ ਹੈ । ਜਦੋਂ ਦਿਲ ਨੂੰ ਲੁਭਾਉਣ ਵਾਲੀ ਠੰਡੀ ਹਵਾ ਚਲਦੀ ਹੈ ਜਾਂ ਕੁਝ ਵਿਹਲ ਤੇ ਖੁਸ਼ੀ ਦੀਆਂ ਘੜੀਆਂ ਆਉਂਦੀਆਂ ਹਨ ਜਾਂ ਜਦੋਂ ਪਿੰਡਾਂ ਵਿਚ ਨਵਾਂ ਡੋਲਾ ਵਿਆਹ ਕੇ ਲਿਆਂਦਾ ਜਾਂਦਾ ਹੈ ਤਾਂ ਖੁਸ਼ੀ ਮਨਾਉਣ ਲਈ ਉਸ ਵੇਲੇ ਲੁੱਡੀ ਦਾ ਅਖਾੜਾ ਜੰਮ ਜਾਂਦਾ ਹੈ । ਨੱਚਣ ਤੇ ਵੇਖਣ ਵਾਲਿਆਂ ਦੇ ਦਿਲਾਂ ਅੰਦਰ ਖੁਸ਼ੀ ਹੀ ਖੁਸ਼ੀ ਹੁੰਦੀ ਹੈ ।

ਪਾਕਿਸਤਾਨੀ ਪੰਜਾਬੀ ਲੇਖਕ ਜਨਾਬ ਅਬਦੁਲ ਮਜੀਦ ਭੱਟੀ ਨੇ ਲੁੱਡੀ ਨਾਚ ਬਾਰੇ

Digitized by Panjab Digital Library | www.panjabdigilib.org

ਲਿਖਦਿਆਂ ਦੱਸਿਆ ਹੈ ਕਿ :–

ਨੱਚਣ ਵਾਲੇ ਜਿੰਨੇ ਵੀ ਹੋਣ, ਜਿਵੇਂ ਵੀ ਚਾਹੁਣ ਨੱਚ ਸਕਦੇ ਹਨ । ਵੱਖੋ ਵੱਖਰੇ ਅੰਦਾਜ਼ ਨਾਲ ਪਰ ਇਕ ਨਾਚ ਧੁੰਨ ਉਤੇ । ਖੁਲ੍ਹਮ ਖੁਲ੍ਹਾ ਤੇ ਇਕ ਦੂਜੇ ਦੇ ਸਾਹਮਣੇ ਅੱਖਾਂ ਵਿਚ ਅੱਖਾਂ ਪਾ ਕੇ......ਨਜ਼ਰਾਂ ਨਾਲ ਨਜ਼ਰ ਮਿਲਾ ਕੇ......ਮੋਢੇ ਤੋਂ ਮੋਢਾ ਬਚਾ ਕੇ......ਭਰਵਟਿਆਂ ਨੂੰ ਹਰਕਤ ਦਿੰਦੇ ਹਨ । ਅੱਖਾਂ ਦੀਆਂ ਪੁਤਲੀਆਂ ਫੇਰਦੇ, ਚੱਕਰ ਕੱਢਦੇ...ਘੁੰਮਦੇ ਹਨ, ਬੜੇ ਨਖ਼ਰੇ ਨਾਲ ਬੁਲ੍ਹ ਟੁਕਦੇ ਹਨ । ਲੱਕ ਮਟਕਾ ਮਟਕਾ ਕੇ ਸਾਹਮਣੇ ਆਉਂਦੇ ਹਨ । ਇਕ ਤਾਲ ਤੇ, ਪੈਰ ਚੁੱਕ ਚੁੱਕ ਕੇ...ਬਾਹਵਾਂ ਖਿਲਾਰ ਖਿਲਾਰ... ਉਛਲ ਉਛਲ...ਬੈਠ ਬੈਠ...ਇਕ ਇਕ ਅੱਡੀ ਦੇ ਭਾਰ ਬੈਠ, ਛੋਟੇ ਛੋਟੇ ਚੱਕਰ ਬਣਾਉਂਦੇ ਹੋਏ......ਅਗਾਂਹ ਪਿਛਾਂਹ ਭੌਂਦੇ, ਅੰਗ ਅੰਗ ਲਚਕਾਉਂਦੇ......ਧੁੰਮਾਂ ਪਾਉਂਦੇ ਹੋਏ ਨੱਚਦੇ ਹਨ । ਢੋਲ ਦੇ ਨਾਲ ਨਾਲ ਆਪਣੀ ਹੀ ਮੌਜ ਦੇ ਸਹਾਰੇ...ਅੱਖਾਂ ਕਹਾਣੀਆਂ ਬਣ ਜਾਂਦੀਆਂ ਹਨ । ਕਦੀ ਕਦੀ ਮੁਖਾਲਫ਼ਾਂ ਦੇ ਦਿਲ ਨੂੰ ਠੇਸ ਲਾਉਣ ਲਈ ਨੱਚਣ ਵਾਲੇ ਕਈ ਤਰ੍ਹਾਂ ਦੀਆਂ ਆਵਾਜ਼ਾਂ ਕੱਸਦੇ ਹਨ । ਕਦੀ ਆਪਣੀ ਮਸਤੀ ਨੂੰ ਵਧਾਉਣ ਲਈ ਬੇਮਤਲਬ ਜਿਹੇ ਬੋਲ ਵੀ ਬੋਲਦੇ ਹਨ ਜਿਵੇਂ :–

ਹੇ ! ਹੇ !! ਹੇ !!!
ਏਲੀ ! ਏਲੀ !! ਏਲੀ !!!
ਓ ਹੱਟਕੇ ! ਹੱਟਕੇ ! ਹੱਟ ਕੇ !! ਹੱਟ ਕੇ !!!

ਅਤੇ ਇਹ ਬੋਲ ਤਾਂ ਆਮ ਸੁਣੇ ਜਾ ਸਕਦੇ ਹਨ

ਓ ਘੁੱਗੀ ਦੰਦ ! ਓ ਸ਼ੇਰਾ !
ਓ ਘੁੱਗੀ ਦੰਦ ! ਓ ਸ਼ੇਰਾ !

ਮਸਤੀ ਵਿਚ ਆ ਕੇ ਨੱਚਣ ਵਾਲੇ ਕਈ ਤਰ੍ਹਾਂ ਦੇ ਸਾਂਗ ਵੀ ਕਰਦੇ ਹਨ । ਹੱਥਾਂ ਵਿਚ ਸ਼ੀਸ਼ੇ ਲੈ ਕੇ ਇਕ ਦੂਜੇ ਨੂੰ ਦਿਖਾਉਂਦੇ ਹਨ ਤੇ ਕਈ ਤਰ੍ਹਾਂ ਦੀਆਂ ਕਈ ਅਜੀਬ ਹਰਕਤਾਂ ਕਰਦੇ ਹਨ ।

ਕਦੀ ਕਦੀ ਇਕ ਨਾਚਾ ਜ਼ਨਾਨਾ ਕੱਪੜੇ ਪਾ ਕੇ ਮਸਤੀ ਵਿਚ ਹੋਰ ਵਾਧਾ ਵੀ ਕਰ ਦਿੰਦਾ ਹੈ ਤੇ ਨੱਚਣ ਵਾਲਿਆਂ ਤੇ ਦਰਸ਼ਕਾਂ ਨੂੰ ਇੰਜ ਲਗਦਾ ਹੈ ਜਿਵੇਂ ਅਸਮਾਨੋਂ ਕੋਈ ਹੂਰ ਅਖਾੜੇ ਵਿਚ ਆ ਗਈ ਹੋਵੇ ।

ਲੁੱਡੀ ਦੇ ਅਖਾੜੇ ਵਿਚਾਲੇ ਢੋਲੀ ਖਲੋਂਦਾ ਹੈ ਜੋ ਮਸਤੀ ਵਿਚ ਆ ਕੇ ਢੋਲ ਵਜਾਉਂਦਾ ਹੈ । ਜੇ ਢੋਲ ਠੀਕ ਤਰ੍ਹਾਂ ਵੱਜੇ ਤਾਂ ਨਾਚ ਦਾ ਸੁਆਦ ਦੂਣਾ ਹੋ ਜਾਂਦਾ ਹੈ । ਚੰਗੀ ਤਰ੍ਹਾਂ ਨੱਚਣ ਵਾਲੇ ਉੱਨਾ ਚਿਰ ਪੈਰ ਨਹੀਂ ਚੁੱਕਦੇ ਜਿੰਨਾਂ ਚਿਰ ਉਨ੍ਹਾਂ ਨੂੰ ਯਕੀਨ ਨਾ ਹੋ ਜਾਵੇ ਕਿ ਢੋਲ ਠੀਕ ਤਰ੍ਹਾਂ ਵਜਦਾ ਹੈ । ਗਲਤ ਤਾਲ ਨਾਲ ਨੱਚਣਾ ਗੱਭਰੂ ਆਪਣੀ ਹੇਠੀ ਸਮਝਦੇ ਹਨ । ਜਦੋਂ ਢੋਲਕੀ ਨਾਲ ਤਾਲ ਮਿਲ ਜਾਵੇ ਤਾਂ ਹਰ ਗੱਭਰੂ ਵਾਰੀ ਵਾਰੀ ਪੈਰ ਉਪਰ ਚੁੱਕਦਾ ਹੈ ਤੇ ਬਾਹਵਾਂ ਸਿਰ ਦੀ ਸੇਧ ਤੋਂ ਉਚੀਆਂ ਲਿਜਾ ਕੇ ਹਵਾ ਵਿਚ ਲਹਿਰਾਉਂਦਾ



Digitized by Panjab Digital Library / www.panjabdigilib.org

ਹੈ ਤੇ ਹਰ ਇਕ ਅੱਡੀਆਂ ਭਾਰ ਬੈਠ ਛੋਟੇ ਛੋਟੇ ਚੱਕਰ ਬਣਾਉਣੇ ਸ਼ੁਰੂ ਕਰ ਦਿੰਦਾ ਹੈ ਤੇ ਢੋਲੀ ਦੇ ਆਲੇ ਦੁਆਲੇ ਘੁੰਮਦਾ ਹੈ ।

ਲੁੱਡੀ ਜਿੱਤ ਤੇ ਖੁਸ਼ੀ ਦਾ ਨਾਚ ਹੈ ਤੇ ਇਸ ਨੂੰ ਵੇਖਕੇ ਹਰ ਇਕ ਦਾ ਦਿਲ ਹਿਲੋਰੇ ਖਾਣ ਲੱਗ ਪੈਂਦਾ ਹੈ ।

ਪੱਛਮੀ ਸਭਿਅਤਾ ਦੇ ਆਗਮਨ ਨਾਲ ਅਤੇ ਬਦੇਸ਼ਾਂ ਵਿਚ ਆਣ ਜਾਣ ਵਾਲਿਆਂ ਦੇ ਪ੍ਰਭਾਵ ਅਧੀਨ ਨੱਚਣ ਕਲਾ ਵਿਚ ਕਈ ਹੋਰ ਵੀ ਤਬਦੀਲੀਆਂ ਆਈਆਂ ਹਨ ਜਿਵੇਂ ਪੰਜਾਬ ਦੇ ਅਨੇਕਾਂ ਟੱਬਰ ਜਾਂ ਉਨ੍ਹਾਂ ਦੇ ਰਿਸ਼ਤੇਦਾਰ ਜਾਂ ਦੋਸਤ ਆਦਿ ਇੰਗਲੈਂਡ, ਅਮਰੀਕਾ, ਕੈਨੇਡਾ ਤੇ ਖਾੜੀ ਦੇਸ਼ਾਂ ਵਿਚ ਜਾ ਵੱਸੇ ਹਨ । ਜਦੋਂ ਵੀ ਇਹ ਲੋਕ ਬਦੇਸਾਂ ਵਿਚੋਂ ਵਾਪਸ ਛੁੱਟੀਆਂ ਕੱਟਣ ਜਾਂ ਰਿਸ਼ਤੇਦਾਰਾਂ ਨੂੰ ਮਿਲਣ ਲਈ ਪੰਜਾਬ ਵਿਚ ਆਉਂਦੇ ਹਨ ਤਾਂ ਪੱਛਮੀ ਨਾਚਾਂ ਦਾ ਕੁਝ ਨਾ ਕੁਝ ਪ੍ਰਭਾਵ ਉਹ ਏਧਰ ਜ਼ਰੂਰ ਛਡਦੇ ਹਨ । ਮੈਂ ਕਈ ਵਾਰ ਵੇਖਿਆ ਹੈ ਕਿ ਪੱਛਮ ਵਿਚੋਂ ਆਏ ਲੋਕ ਖੁਸ਼ੀ ਮਨਾਉਣ ਦੇ ਸਮੇਂ ਆਪਣੇ ਪੰਜਾਬੀ ਵੀਰਾਂ ਭੈਣਾਂ ਨਾਲ ਉਧਰਲੇ ਨਾਚ ਨੱਚਦੇ ਹਨ । ਜੋੜਾ ਨਾਚ ਜੋ ਪੱਛਮੀ ਦੇਸ਼ਾਂ ਵਿਚ ਬਹੁਤ ਪ੍ਰਸਿੱਧ ਹੈ, ਉਹ ਇਧਰ ਆ ਕੇ ਨੱਚਦੇ ਹਨ ਤੇ ਨਾਚ ਦੇ ਨਾਲ ਆਪਣੇ ਟੇਪ ਰੀਕਾਰਡਾਂ ਤੇ ਪੱਛਮੀ ਧੁਨਾਂ ਤੇ ਪੱਛਮੀ ਗੀਤ ਵੀ ਸੁਣਦੇ ਤੇ ਸੁਣਾਦੇ ਹਨ । ਹੋ ਸਕਦਾ ਹੈ ਕੁਝ ਹੋਰ ਸਮਾਂ ਪਾ ਕੇ ਪੱਛਮੀ ਤੇ ਪੂਰਬੀ ਨਾਚਾਂ ਦੇ ਮੇਲ ਤੋਂ ਕੋਈ ਹੋਰ ਨਵਾਂ ਨਾਚ ਜਾਂ ਨਾਚ ਦੀ ਕੋਈ ਨਵੀਂ ਤਕਨੀਕ ਸਾਹਮਣੇ ਆ ਜਾਵੇ । ਅਜਿਹਾ ਨਾਚ ਦੋਹਾਂ ਸਭਿਆਤਾਵਾਂ ਦਾ ਮਿਲਗੋਭਾ ਵੀ ਹੋ ਸਕਦਾ ਹੈ । ਪਰ ਫਿਰ ਵੀ ਸਾਨੂੰ ਇਸ ਗੱਲ ਤੇ ਫ਼ਖ਼ਰ ਕਰਨਾ ਚਾਹੀਦਾ ਹੈ ਕਿ ਸਾਡੇ ਨਾਚ ਜੋ ਅਸੀ ਪਿਛਲਿਆਂ ਕਾਂਡਾਂ ਵਿਚ ਪੜ੍ਹੇ ਹਨ, ਉਹ ਬਦਸਤੂਰ ਕਾਇਮ ਹਨ ਤੇ ਸਦਾ ਕਾਇਮ ਰਹਿਣਗੇ । ਸਾਡੇ ਦੇਸ਼ ਨੂੰ ਆਪਣੇ ਲੋਕ ਨਾਚਾਂ ਦੇ ਮਾਣ ਤੇ ਗੌਰਵ ਹੈ । ਇਹ ਲਿਖਣਾ ਕੋਈ ਅਤਿਕਥਨੀ ਨਹੀਂ ਹੋਵੇਗੀ ਕਿ ਸਾਡੇ ਵਿਰਸੇ ਦੇ ਇਹ ਲੋਕ-ਨਾਚ ਰਹਿੰਦੀ ਦੁਨੀਆ ਤਕ ਅਮਰ ਰਹਿਣਗੇ । ਸਾਡੇ ਗੱਭਰੂਆਂ ਤੇ ਮੁਟਿਆਰਾਂ ਦੇ ਦਿਲ ਇਨ੍ਹਾਂ ਲੋਕ-ਨਾਚਾਂ ਲਈ ਧੜਕਦੇ ਰਹਿਣਗੇ ।



Digitized by Panjab Digital Library | www.panjabdigilib.org

## ਇਸ ਸੀਰੀਜ਼ ਦੀਆਂ ਹੋਰ ਪੁਸਤਕਾਂ

1. ਸਾਡਾ ਰਹਿਣ-ਸਹਿਣ
2. ਭਾਰਤੀ ਨਾਚ
3. ਪੰਜਾਬ ਦਾ ਰਹਿਣ-ਸਹਿਣ
4. ਪ੍ਰਾਹੁਣਾਚਾਰੀ
5. ਮੇਲੇ ਤੇ ਤਿਉਹਾਰ
6. ਸਾਡੇ ਤਿਉਹਾਰ



ਭਾਸ਼ਾ ਵਿਭਾਗ ਪੰਜਾਬ

9519 - ਬ.ਸ.-1110

Digitized by Panjab Digital Library | www.panjabdigilib.org